## ਇਸੇ ਕਲਮ ਤੋਂ...

1. ਚੋਜੀ ਪ੍ਰੀਤਮ (ਸਾਖਿਆਂ)
2. ਬੇਅੰਤ ਲੀਲਾ (ਸਾਖਿਆਂ)
3. ਬਾਈਕਾਟ (ਸਾਖਿਆਂ)
4. ਸ੍ਰੀ ਸਤਿਗੁਰੂ ਰਾਮ ਸਿੰਘ ਜੀ (ਇਤਿਹਾਸਕ)
5. ਕੂਕਿਆਂ ਦਾ ਪੰਥ ਨਿਰਾਲਾ (ਇਤਿਹਾਸਕ)
6. ਤੋਪਾਂ ਗਰਜਦੀਆਂ ਗਈਆਂ ਅਤੇ ਕੂਕੇ ਅਗ੍ਹਾ ਵਧਦੇ ਗਏ (ਇਤਿਹਾਸਕ)
7. ਰਤਨ ਮਾਲਾ (ਜੀਵਨੀਆਂ)
8. ਮੌਜੀ ਠਾਕੁਰ (ਜੀਵਨੀਆਂ)
9. ਦਾਨੇ ਤੇ ਮਸਤਾਨੇ (ਜੀਵਨੀਆਂ)
10. ਮਾਤਾਵਾਂ (ਜੀਵਨੀਆਂ)
11. ਸ੍ਰੀ ਮਾਤਾ ਚੰਦ ਕੌਰ ਜੀ ਤੇ ਮਾਈਆਂ ਬੀਬੀਆਂ (ਜੀਵਨੀਆਂ)
12. ਬਾਲ ਸਿੱਖਿਆ (ਬਾਲ ਸਾਹਿਤ)
13. Lords of Virtues
14. Evergreen
15. Enlighteneness
16. ਸੀਤਲਤਾ ਦਾ ਸ੍ਰੋਤ (ਕਵਿਤਾਵਾਂ)
17. ਅਧੂਰੀ ਕਹਾਣੀ (ਸਵੈ-ਜੀਵਨੀ)

# ਮਾਸਟਰ ਨਿਹਾਲ ਸਿੰਘ ਜੀ ਰਚਨਾਵਲੀ

(ਬਾਲ ਸਿਖਿਆ)

ਸੰਪਾਦਕ

ਤਾਰਾ ਸਿੰਘ ਅਨਜਾਣ



ਆਰਸੀ ਪਬਲਿਸ਼ਰਜ਼

MASTER NIHAL SINGH JI RACHNAVALI
edited by
Tara Singh Anjan

Arsee Publishers, 51 Parda Bagh, Darya Ganj, New Delhi-2
Website : www.arseepublishers.com
E-mail : arseepublishers@rediffmail.com



ISBN--978-81-8299-457-7



ਪ੍ਰਕਾਸ਼ਕ : ਆਰਸੀ ਪਬਲਿਸ਼ਰਜ਼, 51 ਪਰਦਾ ਬਾਗ, ਦਰਿਆ ਗੰਜ,
ਨੇੜੇ ਪੈਟਰੋਲ ਪੰਪ, ਨਵੀਂ ਦਿੱਲੀ-110002
ਫ਼ੋਨ : 23280657, 65966481
E-mail : arseepublishers@rediffmail.com

ਪ੍ਰਿੰਟਰ : ਆਰਸੀ ਪ੍ਰਿੰਟਿਰਸਜ਼,
ਦਰਿਆ ਗੰਜ, ਨਵੀਂ ਦਿੱਲੀ-110002
ਸੈਟਿੰਗ : (ਤੇਗ਼ ਕੰਪਿਊਟਰ) ਦਿੱਲੀ-9

ਕ਼ੀਮਤ : 350/- ਰੁਪਏ

## ਸਮਰਪਣ

ਨਾਮਧਾਰੀ ਪੰਥ ਦੇ ਸਿਰਤਾਜ
ਹਾਜ਼ਰਾ-ਹਜ਼ੂਰ ਪਹਿਰੇ ਦੇ ਮਾਲਕ, ਠੰਢੀ ਮੂਰਤ
**ਸ੍ਰੀ ਸਤਿਗੁਰੂ ਉਦੈ ਸਿੰਘ ਜੀ**
ਦੇ ਚਰਨ-ਕਮਲਾਂ 'ਚ ਸਮਰਪਿਤ ਹੈ,
ਜਿਨ੍ਹਾਂ ਨਾਮਧਾਰੀ ਪੰਥ ਦੀ ਬੇਲ ਨੂੰ
ਆਪਣੇ ਪ੍ਰੇਮ ਦੇ ਸਪਰਸ਼ ਨਾਲ
ਹਰਿਆ-ਭਰਿਆ ਰੱਖਿਆ ਹੈ।

## "ਹੁਕਮਿ ਮੰਨਿਐ ਹੋਵੈ ਪਰਵਾਣੁ ਤਾ ਖਸਮੈ ਕਾ ਮਹੁਲ ਪਾਇਸੀ"

ਗੁਰਬਾਣੀ ਦੀ ਇਸ ਤੁਕ ਵਿੱਚ ਗੁਰੂ ਜੀ ਨੇ ਗੁਰਸਿੱਖ ਵਾਸਤੇ ਦੋ ਸ਼ਰਤਾਂ ਰੱਖੀਆਂ ਹਨ। ਇੱਕ - ਅਕਾਲ ਪੁਰਖ ਦਾ ਹੁਕਮ ਉਹਦੀ ਕਿਰਪਾ ਨਾਲ ਸਿੱਖ ਪਾਸੋਂ ਮਨਿਆ ਜਾਵੇ। ਦੂਸਰੀ - ਸਤਿਗੁਰੂ ਦੀ ਰਜ਼ਾ ਵਿੱਚ ਰਾਜ਼ੀ ਰਹਿਣ ਕਰਕੇ ਸੇਵਕ ਅਕਾਲ ਪੁਰਖ ਨੂੰ ਕਬੂਲ ਹੁੰਦਾ ਹੈ। ਜਦੋਂ ਸੇਵਕ ਉਹੀ ਕੰਮ ਕਰਦਾ ਹੈ ਜੋ ਸਤਿਗੁਰੂ ਨੂੰ ਚੰਗਾ ਲਗਦਾ ਹੈ ਤਾਂ ਉਹ ਸੇਵਕ ਪਰਵਾਨ ਹੋ ਜਾਂਦਾ ਹੈ। ਐਸਾ ਕੁੱਝ ਹੀ ਪੰਥ ਰਤਨ ਮਾਸਟਰ ਨਿਹਾਲ ਸਿੰਘ ਜੀ ਨਾਲ ਅਖੀਰ ਸਮੇਂ ਵਾਪਰਿਆ ਅਤੇ ਸੰਸਾਰ ਯਾਤਰਾ ਪ੍ਰਵਾਨ ਹੋ ਗਈ। ਸਤਿਗੁਰੂ ਜਗਜੀਤ ਸਿੰਘ ਜੀ ਉਹਨੀਂ ਦਿਨੀ ਸਵੇਰੇ 11 ਕੁ ਵਜੇ ਰੋਜ਼ਾਨਾ ਪੰਡਿਤ ਗੋਪਾਲ ਸਿੰਘ ਜੀ ਪਾਸੋਂ ਸਤਿਗੁਰੂ ਸਾਹਿਬਾਨ ਦੀਆਂ ਸਾਖੀਆਂ ਸੁਨਿਆ ਕਰਦੇ ਸਨ। ਮਾਸਟਰ ਜੀ ਕੁਝ ਚੁਨਿੰਦੇ ਸਰੋਤਿਆਂ ਵਿੱਚੋਂ ਇੱਕ ਹੋਇਆ ਕਰਦੇ ਸਨ। ਇੱਕ ਦਿਨ ਸ੍ਰੀ ਸਤਿਗੁਰੂ ਜੀ ਹੁਕਮ ਕੀਤਾ ਅੱਜ ਮਾਸਟਰ ਜੀ ਤੁਸੀਂ ਸਾਖੀਆਂ ਸੁਨਾਉ। ਮਾਸਟਰ ਜੀ ਨੂੰ ਆਸਨ ਵਿਛਾ ਕੇ ਉਸ ਉੱਚੇ ਸਥਾਨ ਤੇ ਬਿਠਾਇਆ ਗਿਆ ਜਿਥੇ ਬੈਠ ਪੰਡਿਤ ਜੀ ਸਾਖੀਆਂ ਸੁਨਾਂਦੇ ਸਨ। ਕਿਉਂ ਜੋ ਸਾਖੀਆਂ ਗੁਰੂ ਸਾਹਿਬਾਨ ਦੀਆਂ ਹੁੰਦੀਆਂ ਸਨ, ਇਸ ਕਰਕੇ ਸੁਨਾਉਣ ਵਾਲੇ ਨੂੰ ਸ੍ਰੀ ਸਤਿਗੁਰੂ ਜੀ ਆਪਣੇ ਬਰਾਬਰ ਬਿਠਾਉਂਦੇ ਸਨ। ਮਾਸਟਰ ਜੀ ਨੇ ਬੜੇ ਰੋਚਕ ਢੰਗ ਨਾਲ ਪੂਰੀ ਸ਼ਰਧਾ ਅਨੁਸਾਰ ਹੁਕਮ ਮੰਨ ਸਾਖੀਆਂ ਸੁਨਾਈਆਂ। ਸ੍ਰੀ ਸਤਿਗੁਰੂ ਜੀ ਨੇ ਮਾਸਟਰ ਜੀ ਦਵਾਰਾ ਕੀਤੀ ਵਿਆਖਿਆ ਪ੍ਰਵਾਨ ਕੀਤੀ ਅਤੇ ਅਤਿ ਪ੍ਰਸੰਨ ਹੋਏ। ਮਾਸਟਰ ਜੀ ਨੇ ਆਗਿਆ ਮੰਗੀ ਤੁਰਨ ਸਮੇਂ, ਅਰਜ਼ ਕੀਤੀ ਗਰੀਬ ਨਿਵਾਜ਼ ਜੀ ਹੁਣ ਛੁੱਟੀਆਂ ਨੇ, ਖ਼ੁਸ਼ੀਆਂ ਬਖਸ਼ੋ। ਸੱਚੇ ਪਾਤਸ਼ਾਹ ਜੀ ਹੁਕਮ ਕੀਤਾ ਮਾਸਟਰ ਜੀ ਪੂਰੀਆਂ ਖ਼ੁਸ਼ੀਆਂ ਨੇ ਅਤੇ ਛੁੱਟੀਆਂ ਵੀ। ਮਾਸਟਰ ਜੀ ਵਿਦਾ ਹੋ ਰਸੋਈ ਵਿੱਚ ਛਕਨ-ਛਕਾਨ ਵਾਸਤੇ ਗਏ। ਮਾਸਟਰ ਜੀ ਦੇ ਸੱਜੇ-ਖੱਬੇ ਪੁੱਤਰ ਚਰਨਜੀਤ ਸਿੰਘ ਅਤੇ ਪੋਤਰਾ ਗੁਰਸੇਵ ਸਿੰਘ ਬੈਠੇ ਪ੍ਰਸ਼ਾਦਾ ਛੱਕ ਰਹੇ ਸਨ। ਮਾਸਟਰ ਜੀ ਦੇ ਥਾਲੇ ਵਿੱਚ ਖਿਚੜੀ ਸੀ। ਗੁਰਬਾਣੀ ਦੀ ਤੁਕ ਪੜੀ, "ਕਬੀਰ ਖੂਬ ਖਾਨਾ ਖੀਚਰੀ ਜਾ ਮਹਿ ਅੰਮ੍ਰਿਤ ਲੋਨ।" ਇੱਕ ਚਿਮਚਾ ਖਿਚੜੀ ਦਾ ਮੂੰਹ ਵਿੱਚ ਪਾਇਆ, ਧੰਨ ਸਤਿਗੁਰੂ ਜਗਜੀਤ ਸਿੰਘ ਆਖ ਥਾਲਾ ਥੱਲੇ ਰੱਖ ਦਿੱਤਾ, ਪਿਛੇ ਢੋਹ ਲਗ ਗਈ

ਅਤੇ ਸੁਆਸ ਪੂਰੇ ਹੋ ਗਏ। ਮਰਉ ਤਾਂ ਹਰਿ ਕੇ ਦੁਆਰੁ? ਵਾਲਾ ਵਾਕ ਪੂਰਾ ਹੋ ਗਿਆ। "ਐਸੀ ਮਰਨੀ ਜੋ ਮਰੈ ਬਹੁਰਿ ਨਾ ਮਰਨਾ ਹੋਇ।" ਸੰਸਾਰ ਯਾਤਰਾ ਮਾਸਟਰ ਜੀ ਦੀ ਬੜੇ ਸੁਖਾਲੇ ਜਹੇ ਢੰਗ ਨਾਲ ਪੂਰੀ ਹੋ ਗਈ। ਹੁਕਮ ਵੀ ਮੰਨਿਆ ਗਿਆ ਅਤੇ ਪ੍ਰਵਾਨ ਵੀ ਚੜ ਗਿਆ।

ਨਾਮਧਾਰੀ ਸਮਾਜ ਵਿੱਚ ਮਾਸਟਰ ਜੀ ਦੀ ਬਹੁਤੀ ਜਾਣ ਪਛਾਣ ਦੀ ਲੋੜ ਇਸ ਲਈ ਨਹੀਂ, ਕਿਉਂ ਜੋ ਸਭ ਜਾਣਦੇ ਹਨ ਕਿ ਸਤਿਗੁਰੂ ਰਾਮ ਸਿੰਘ ਜੀ ਵੱਲੋਂ ਵਰੋਸਾਏ ਹੋਏ ਗੁਰੂ ਘਰ ਦੇ ਅਨੰਨ ਸੇਵਕ ਸਨ ਮਾਸਟਰ ਨਿਹਾਲ ਸਿੰਘ ਜੀ। ਮਾਸਟਰ ਇਹਨਾਂ ਦਾ ਤਖੱਲਸ ਨਹੀਂ ਸੀ, ਆਪ ਸੱਚ-ਮੁੱਚ ਹੀ ਅਧਿਆਪਕ ਸਨ। ਮਾਸਟਰ ਜੀ ਦਾ ਜਨਮ 24 ਸਤੰਬਰ 1910 ਈ: ਨੂੰ ਪਿੰਡ ਗਿਲ, ਜ਼ਿਲ੍ਹਾ ਸਿਆਲ ਕੋਟ ਵਿੱਚ ਮਾਤਾ ਧੰਨ ਦਈ ਦੀ ਕੁਖੋਂ ਹੋਇਆ। ਆਪਦੇ ਪਿਤਾ ਦਾ ਨਾਮ ਸ੍ਰੀ ਅਰੂੜ ਸਿੰਘ ਸੀ।

ਮਾਸਟਰ ਜੀ ਮਹਾਨ ਸਨ, ਉਹਨਾਂ ਕਦੇ ਮਹਾਨ ਬਣਨ ਦੀ ਵਾਸਤਵਿਕਤਾ ਵਿੱਚ ਯਤਨ ਨਹੀਂ ਸੀ ਕੀਤੇ। ਉਹਨਾਂ ਦੀ ਅਸਾਧਾਰਣਤਾ ਹੀ ਇਸ ਗੱਲ ਦੀ ਸੀ ਕਿ ਉਹ ਸਦਾ ਸਾਧਾਰਣਤਾ ਵਿੱਚ ਵਿਚਰੇ। ਉਹਨਾਂ ਵਿੱਚ ਇਹ ਇੱਕ ਦੁਰਲਭ ਗੁਣ ਸੀ। ਮਾਸਟਰ ਜੀ ਅਸਲੋਂ ਅੰਦਰੋਂ ਬਾਹਰੋਂ ਇੱਕ ਸਨ। ਉਹ ਬਿਲਕੁਲ ਪਾਰਦਰਸ਼ੀ ਸਨ, ਇਸੇ ਕਰਕੇ ਉਹ ਪ੍ਰਮਾਣੀਕ ਸਨ। ਉਹਨਾਂ ਦੇ ਦਰਸ਼ਨ ਕਰਕੇ, ਉਹਨਾਂ ਨਾਲ ਕੰਮ ਕਰਕੇ, ਉਹਨਾਂ ਨਾਲ ਗੱਲ ਬਾਤ ਕਰਕੇ, ਵਿਚਰ ਕੇ ਸਹਜੇ ਹੀ ਗੁਰੂ ਘਰ ਨਾਲ ਗੁਰਬਾਣੀ ਨਾਲ ਗੁਰਸਿੱਖੀ ਜੀਵਨ ਨਾਲ ਸ਼ਰਧਾ ਸਤਿਕਾਰ ਉਪਜਤਾ ਸੀ।

ਮੈਨੂੰ ਮਾਸਟਰ ਜੀ ਨਾਲ ਬਹੁਤ ਲੰਬਾ ਮਸਾਂ ਕੰਮ ਕਰਨ ਦਾ ਮੌਕਾ ਮਿਲਿਆ, ਕਹਿ ਸਕਦਾ ਹਾਂ 1965 ਤੋਂ ਹੀ। ਵਿਸਥਾਰ ਵਿੱਚ ਨਾਂ ਵੀ ਜਾਵਾਂ, ਤਾਂ ਇਹ ਆਖਣਾ ਸੌਖਾ ਹੀ ਹੈ ਕਿ ਉਹਨਾਂ ਦਾ ਸਾਰਾ ਜੀਵਨ ਹੀ ਗੁਰੂ ਘਰ ਨੂੰ ਸੰਪੂਰਨ ਸਮਰਪਿਤ ਰਿਹਾ। ਜੈਸੀ ਪ੍ਰਭਾਸ਼ਾ ਗੁਰਬਾਣੀ ਅਨੁਸਾਰ ਇੱਕ ਸੱਚੇ ਸਿੱਖ ਦੀ ਹੋ ਸਕਦੀ ਹੈ, ਉਹ ਵੈਸੇ ਹੀ ਸਨ। ਉਹਨਾਂ ਨੇ ਆਪਣਾ ਤਨ, ਮਨ, ਧਨ, ਬੁਧੀ ਤੇ ਪਰਿਵਾਰ ਵੀ ਸਭ ਕੁੱਝ ਗੁਰੂ ਨੂੰ, ਗੁਰੂ ਹੁਕਮ ਨੂੰ ਗੁਰੂ ਪੰਥ ਨੂੰ ਸੱਚੇ ਅਰਥਾਂ ਵਿੱਚ ਸੌਂਪਿਆ ਹੋਇਆ ਸੀ। ਉਹ ਭਾਵੇਂ ਜਿਥੇ ਭੀ ਰਹਿਣ ਘਰ ਜਾਂ ਸ੍ਰੀ ਭੈਣੀ ਸਾਹਿਬ ਸਦਾ ਸਤਿਗੁਰਾਂ ਨੂੰ ਸਮਰਪਿਤ ਰਹਿੰਦੇ ਸਨ। ਇੱਕ ਸਨਿਆਸੀ ਵਾਂਗੂ ਵਿਚਰਦੇ ਸਨ। ਗੁਰੂ ਜੀ ਦਾ ਬਚਨ ਰੇ ਮਨ ਐਸਾ ਕਰ ਸਨਿਆਸਾ? ਪੂਰੀ ਤਰਾਂ ਉਹਨਾਂ ਨਿਭਾਇਆ। ਇਹ ਸੌਖਿਆਂ ਹੀ ਉਹਨਾਂ ਵਾਸਤੇ ਕਿਹਾ ਜਾ ਸਕਦਾ ਹੈ ਕਿ ਉਹ ਇੱਕ ਪ੍ਰਮਾਣੀਕ ਨਾਮਧਾਰੀ ਸਿੱਖ ਸਨ। ਉਹਨਾਂ ਨੇ ਪੰਥ ਲਈ ਜੋ ਵੀ ਕਾਰਜ ਕੀਤੇ, ਜੋ ਵੀ ਸੇਵਾ ਸਤਿਗੁਰੂ ਜੀ ਨੇ ਉਹਨਾਂ ਨੂੰ ਬਖਸ਼ੀ, ਜਿਸ ਪਦ ਤੇ ਵੀ ਉਹਨਾਂ ਨੂੰ ਸ਼ੁਸ਼ੋਭਿਤ ਕੀਤਾ ਗਿਆ, ਜੋ ਵੀ

ਮਾਨ-ਸਨਮਾਨ ਬਖਸ਼ੇ ਗਏ, ਅਤੇ ਉਹ ਜਿਸ ਵੀ ਰੂਪ, ਜਿਸ ਵੀ ਰੰਗ ਵਿੱਚ ਰਹੇ ਕਿਰਪਾ ਇਹ ਸੀ ਇੱਕ ਗੁਰਸਿੱਖ ਦੇ ਰੂਪ ਵਿਚਰਦੇ ਰਹੇ।

ਮਾਸਟਰ ਜੀ ਨੇ ਦਰਜਨਾਂ ਤੋਂ ਵੱਧ ਕਿਤਾਬਾਂ ਲਿਖੀਆਂ, ਬਹੁਮੁੱਲੇ ਲੇਖ ਲਿਖੇ। ਗੁਰਸਿੱਖੀ ਦੀ ਸਾਖੀਆਂ, ਸਤਿਗੁਰ ਸਾਖੀਆਂ, ਸਿੱਖਾਂ ਤੇ ਸਤਿਗੁਰੂ ਜੀ ਦੀਆਂ ਜੀਵਰਨੀਆਂ ਉਹਨਾਂ ਦਾ ਮਨ ਭਾਉਂਦਾ ਵਿਸ਼ਾ ਰਿਹਾ। ਸਾਖੀ ਦਾ ਅਰਥ ਹੈ ਗਵਾਹੀ। ਸਾਖੀਆਂ ਬਨਾਉਟੀ ਜਾ ਕਾਲਪਨਿਕ ਕਹਾਨੀਆਂ ਨਹੀਂ ਹੁੰਦੀਆਂ। ਸਾਖੀਆਂ ਸਚਮੁਚ ਦੇ ਜੀਵਨ ਵਿੱਚੋਂ ਮਿਲਦੀਆਂ ਗਵਾਹੀਆਂ, ਕਿਸੇ ਪ੍ਰਮਾਣ ਦੇ ਆਧਾਰ ਤੇ ਰਚੀਆ ਜਾਂਦੀਆਂ ਹਨ। ਮਾਸਟਰ ਜੀ ਦੀ ਬਿਰਤੀ ਕਿਸੇ ਝੂਠੀ, ਕਿਸੇ ਬਨਾਵਟੀ ਚੀਜ਼ ਵੱਲ ਜਾਂਦੀ ਹੀ ਨਹੀਂ ਸੀ। ਉਹ ਪੜਦੇ ਵੀ ਮਹਾਨ ਆਤਮਾਵਾਂ ਦੀਆਂ ਜੀਵਨੀਆਂ ਤੇ ਸਾਖੀਆਂ ਹੀ ਰਹੇ ਅਤੇ ਲਿਖਦੇ ਵੀ ਜੀਵਨੀਆਂ ਤੇ ਸਾਖੀਆਂ ਹੀ ਰਹੇ। ਅੰਤ ਸਮੇਂ ਸ੍ਰੀ ਸਤਿਗੁਰੂ ਜੀ ਨੂੰ ਸਾਖੀਆਂ ਸੁਨਾਉਣ ਉਪਰੰਤ ਹੀ ਉਹਨਾਂ ਦੇ ਸਵਾਸ ਪੂਰੇ ਹੋਏ।

ਉਹਨਾਂ ਦੇ ਦੋਨੋ ਸਪੁਤਰ ਸ. ਮਨਮੋਹਨ ਸਿੰਘ ਅਤੇ ਸ. ਚਰਨਜੀਤ ਸਿੰਘ ਦੇ ਵਿਸ਼ੇਸ਼ ਉਦਮ ਕਰਕੇ, ਮਾਸਟਰ ਜੀ ਦੀਆਂ ਕਿਤਾਬਾਂ ਅਤੇ ਲੇਖਾਂ ਦਾ ਸੰਕਲਨ ਕਰਕੇ 10 ਗ੍ਰੰਥਾਂ ਦੇ ਰੂਪ ਵਿੱਚ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਦੀ ਪਾਵਨ ਪ੍ਰਵਾਨਗੀ ਉਪਰੰਤ ਹੀ ਛਾਪੀਆਂ ਗਈਆਂ ਹਨ। ਏਥੇ ਪ੍ਰੋ. ਤਾਰਾ ਸਿੰਘ ਅਨਜਾਣ ਜੀ ਨੂੰ ਯਾਦ ਕਰਨਾ ਭੀ ਜ਼ਰੂਰੀ ਹੈ। ਇਹ ਸੋਚ ਅਤੇ ਪ੍ਰੇਰਣਾ ਉਹਨਾਂ ਦੀ ਹੀ ਸੀ ਕਿ ਮਾਸਟਰ ਜੀ ਦੇ ਕੰਮਾਂ ਦਾ ਸੰਕਲਨ ਕੀਤਾ ਜਾਵੇ। ਇਸ ਕੰਮ ਦੀ ਸ਼ੁਰੂਆਤ ਉਹਨਾਂ ਨੇ ਹੀ ਕੀਤੀ ਸੀ। ਵਧੀਆ ਛਪਾਈ ਤੇ ਸੁੰਦਰ ਗ੍ਰੰਥਾਂ ਦੇ ਰੂਪ ਵਿੱਚ ਲਿਆਉਣ ਵਾਸਤੇ ਸ੍ਰੀ ਰੰਜੀਤ ਸਿੰਘ ਆਰਸੀ? ਦਾ ਵਿਸ਼ੇਸ਼ ਜ਼ਿਕਰ ਵੀ ਜ਼ਰੂਰੀ ਹੈ।

ਇਹਨਾਂ ਗ੍ਰੰਥਾਂ ਦਾ ਅਧਿਯਨ ਕਰਕੇ ਪਾਠਕਾਂ ਦੀ ਸ੍ਰੀ ਸਤਿਗੁਰੂ ਜੀ ਪ੍ਰਤੀ ਸ਼ਰਧਾ-ਵਿਸ਼ਵਾਸ ਤੇ ਸਮਰਪਣ ਭਾਵਨਾ ਸਹਿਜੇ ਹੀ ਉਪਜੇਗੀ। ਅੰਦਰੂਨੀ ਚਰਿਤ੍ਰ ਵਿੱਚੋਂ ਸਹਜੇ ਹੀ ਸਦਾ ਬਹਾਰ ਪੌਦਾ ਪ੍ਰਸਫੁਟਿਤ ਹੋਏਗਾ। ਸ੍ਰੀ ਸਤਿਗੁਰੂ ਜੀ ਲਈ ਸ਼ਰਧਾ ਤੇ ਸਮਰਪਣ ਭਾਵ ਜੀਵਨ ਯਾਤਰਾ ਨੂੰ ਸੁਖਾਵਾਂ ਬਨਾਏਗਾ।

19.7.2019

ਹਰਵਿੰਦਰ ਸਿੰਘ ਹੰਸਪਾਲ, Ex. M.P.
ਪ੍ਰਧਾਨ - ਨਾਮਧਾਰੀ ਦਰਬਾਰ

## (ਪੈਂਤੀ ਅੱਖਰ)

| | | | | |
|---|---|---|---|---|
| ੳ | ਅ | ੲ | ਸ | ਹ |
| ਕ | ਖ | ਗ | ਘ | ਙ |
| ਚ | ਛ | ਜ | ਝ | ਞ |
| ਟ | ਠ | ਡ | ਢ | ਣ |
| ਤ | ਥ | ਦ | ਧ | ਨ |
| ਪ | ਫ | ਬ | ਭ | ਮ |
| ਯ | ਰ | ਲ | ਵ | ੜ |
| ਸ਼ | ਖ਼ | ਗ਼ | ਜ਼ | ਫ਼ |

## ਭੁਲਾਵੇਂ ਅੱਖਰ

ਤ ਡ ਦ ਕ ਨ ਛ ਲ

ਚ ਗ ਬ ਙ ਘ

ਚ ਵ ਗ ਟ ਖ

ਅ ਮ ਸ ਭ ਧ

ਗ ਫ ਥ ਝ ਟ ੳ

ਹ ਰ ਗ ੲ ਯ ਰ ਢ ਪ

# ਮੁਹਾਰਨੀ

| | | | | | | | | | | | |
|---|---|---|---|---|---|---|---|---|---|---|---|
| ਅ | ਆ | ਇ | ਈ | ਉ | ਊ | ਏ | ਐ | ਓ | ਔ | ਅੰ | ਆਂ |
| ਸ | ਸਾ | ਸਿ | ਸੀ | ਸੁ | ਸੂ | ਸੇ | ਸੈ | ਸੋ | ਸੌ | ਸੰ | ਸਾਂ |
| ਹ | ਹਾ | ਹਿ | ਹੀ | ਹੁ | ਹੂ | ਹੇ | ਹੈ | ਹੋ | ਹੌ | ਹੰ | ਹਾਂ |
| ਕ | ਕਾ | ਕਿ | ਕੀ | ਕੁ | ਕੂ | ਕੇ | ਕੈ | ਕੋ | ਕੌ | ਕੰ | ਕਾਂ |
| ਖ | ਖਾ | ਖਿ | ਖੀ | ਖੁ | ਖੂ | ਖੇ | ਖੈ | ਖੋ | ਖੌ | ਖੰ | ਖਾਂ |
| ਗ | ਗਾ | ਗਿ | ਗੀ | ਗੁ | ਗੂ | ਗੇ | ਗੈ | ਗੋ | ਗੌ | ਗੰ | ਗਾਂ |
| ਘ | ਘਾ | ਘਿ | ਘੀ | ਘੁ | ਘੂ | ਘੇ | ਘੈ | ਘੋ | ਘੌ | ਘੰ | ਘਾਂ |
| ਙ | ਙਾ | ਙਿ | ਙੀ | ਙੁ | ਙੂ | ਙੇ | ਙੈ | ਙੋ | ਙੌ | ਙੰ | ਙਾਂ |
| ਚ | ਚਾ | ਚਿ | ਚੀ | ਚੁ | ਚੂ | ਚੇ | ਚੈ | ਚੋ | ਚੌ | ਚੰ | ਚਾਂ |
| ਛ | ਛਾ | ਛਿ | ਛੀ | ਛੁ | ਛੂ | ਛੇ | ਛੈ | ਛੋ | ਛੌ | ਛੰ | ਛਾਂ |
| ਜ | ਜਾ | ਜਿ | ਜੀ | ਜੁ | ਜੂ | ਜੇ | ਜੈ | ਜੋ | ਜੌ | ਜੰ | ਜਾਂ |
| ਝ | ਝਾ | ਝਿ | ਝੀ | ਝੁ | ਝੂ | ਝੇ | ਝੈ | ਝੋ | ਝੌ | ਝੰ | ਝਾਂ |
| ਞ | ਞਾ | ਞਿ | ਞੀ | ਞੁ | ਞੂ | ਞੇ | ਞੈ | ਞੋ | ਞੌ | ਞੰ | ਞਾਂ |

| | | | | | | | | | | | |
|---|---|---|---|---|---|---|---|---|---|---|---|
| ਟ | ਟਾ | ਟਿ | ਟੀ | ਟੁ | ਟੂ | ਟੇ | ਟੈ | ਟੋ | ਟੌ | ਟੰ | ਟਾਂ |
| ਠ | ਠਾ | ਠਿ | ਠੀ | ਠੁ | ਠੂ | ਠੇ | ਠੈ | ਠੋ | ਠੌ | ਠੰ | ਠਾਂ |
| ਡ | ਡਾ | ਡਿ | ਡੀ | ਡੁ | ਡੂ | ਡੇ | ਡੈ | ਡੋ | ਡੌ | ਡੰ | ਡਾਂ |
| ਢ | ਢਾ | ਢਿ | ਢੀ | ਢੁ | ਢੂ | ਢੇ | ਢੈ | ਢੋ | ਢੌ | ਢੰ | ਢਾਂ |
| ਣ | ਣਾ | ਣਿ | ਣੀ | ਣੁ | ਣੂ | ਣੇ | ਣੈ | ਣੋ | ਣੌ | ਣੰ | ਣਾਂ |
| ਤ | ਤਾ | ਤਿ | ਤੀ | ਤੁ | ਤੂ | ਤੇ | ਤੈ | ਤੋ | ਤੌ | ਤੰ | ਤਾਂ |
| ਥ | ਥਾ | ਥਿ | ਥੀ | ਥੁ | ਥੂ | ਥੇ | ਥੈ | ਥੋ | ਥੌ | ਥੰ | ਥਾਂ |
| ਦ | ਦਾ | ਦਿ | ਦੀ | ਦੁ | ਦੂ | ਦੇ | ਦੈ | ਦੋ | ਦੌ | ਦੰ | ਦਾਂ |
| ਧ | ਧਾ | ਧਿ | ਧੀ | ਧੁ | ਧੂ | ਧੇ | ਧੈ | ਧੋ | ਧੌ | ਧੰ | ਧਾਂ |
| ਨ | ਨਾ | ਪਿ | ਪੀ | ਨੁ | ਨੂ | ਨੇ | ਨੈ | ਨੋ | ਨੌ | ਨੰ | ਨਾਂ |
| ਪ | ਪਾ | ਪਿ | ਪੀ | ਪੁ | ਪੂ | ਪੇ | ਪੈ | ਪੋ | ਪੌ | ਪੰ | ਪਾਂ |
| ਫ | ਫਾ | ਫਿ | ਫੀ | ਫੁ | ਫੂ | ਫੇ | ਫੈ | ਫੋ | ਫੌ | ਫੰ | ਫਾਂ |
| ਬ | ਬਾ | ਬਿ | ਬੀ | ਬੁ | ਬੂ | ਬੇ | ਬੈ | ਬੋ | ਬੌ | ਬੰ | ਬਾਂ |
| ਭ | ਭਾ | ਭਿ | ਭੀ | ਭੁ | ਭੂ | ਭੇ | ਭੈ | ਭੋ | ਭੌ | ਭੰ | ਭਾਂ |
| ਮ | ਮਾ | ਮਿ | ਮੀ | ਮੁ | ਮੂ | ਮੇ | ਮੈ | ਮੋ | ਮੌ | ਮੰ | ਮਾਂ |
| ਯ | ਯਾ | ਯਿ | ਯੀ | ਯੁ | ਯੂ | ਯੇ | ਯੈ | ਯੋ | ਯੌ | ਯੰ | ਯਾਂ |

| | | | | | | | | | | | |
|---|---|---|---|---|---|---|---|---|---|---|---|
| ਰ | ਰਾ | ਰਿ | ਰੀ | ਰੁ | ਰੂ | ਰੇ | ਰੈ | ਰੋ | ਰੌ | ਰੰ | ਰਾਂ |
| ਲ | ਲਾ | ਲਿ | ਲੀ | ਲੁ | ਲੂ | ਲੇ | ਲੈ | ਲੋ | ਲੌ | ਲੰ | ਲਾਂ |
| ਵ | ਵਾ | ਵਿ | ਵੀ | ਵੁ | ਵੂ | ਵੇ | ਵੈ | ਵੋ | ਵੌ | ਵੰ | ਵਾਂ |
| ੜ | ੜਾ | ੜਿ | ੜੀ | ੜੁ | ੜੂ | ੜੇ | ੜੈ | ੜੋ | ੜੌ | ੜੰ | ੜਾਂ |
| ਸ਼ | ਸ਼ਾ | ਸ਼ਿ | ਸ਼ੀ | ਸ਼ੁ | ਸ਼ੂ | ਸ਼ੇ | ਸ਼ੈ | ਸ਼ੋ | ਸ਼ੌ | ਸ਼ੰ | ਸ਼ਾਂ |
| ਖ਼ | ਖ਼ਾ | ਖ਼ਿ | ਖ਼ੀ | ਖ਼ੁ | ਖ਼ੂ | ਖ਼ੇ | ਖ਼ੈ | ਖ਼ੋ | ਖ਼ੌ | ਖ਼ੰ | ਖ਼ਾਂ |
| ਗ਼ | ਗ਼ਾ | ਗ਼ਿ | ਗ਼ੀ | ਗ਼ੁ | ਗ਼ੂ | ਗ਼ੇ | ਗ਼ੈ | ਗ਼ੋ | ਗ਼ੌ | ਗ਼ੰ | ਗ਼ਾਂ |
| ਜ਼ | ਜ਼ਾ | ਜ਼ਿ | ਜ਼ੀ | ਜ਼ੁ | ਜ਼ੂ | ਜ਼ੇ | ਜ਼ੈ | ਜ਼ੋ | ਜ਼ੌ | ਜ਼ੰ | ਜ਼ਾਂ |
| ਫ਼ | ਫ਼ਾ | ਫ਼ਿ | ਫ਼ੀ | ਫ਼ੁ | ਫ਼ੂ | ਫ਼ੇ | ਫ਼ੈ | ਫ਼ੋ | ਫ਼ੌ | ਫ਼ੰ | ਫ਼ਾਂ |

(ਪਾਠ 1)

ਰਸ ਹਸ ਨਸ ਬਸ ਜਲ ਘਰ ਕਰ ਛਕ ਹਟ
ਹਠ ਫਲ। ਹਲ ਤਨ ਮਨ ਜਲ ਛਕ।
ਘਰ ਚਲ। ਬਸ ਕਰ ਚਲ ਹਟ। ਬਸ ਕਰ।

(ਪਾਠ 2)

ਰਾਮ ਨਾਮ ਪਾਰ ਮਾਰ ਬਾਲ
ਦਾਲ ਚਾਰ ਪਾਠ ਚਾਲ ਸ਼ਾਮ ਹਾਰ ਨਾਮ
ਨਾਮ ਜਪ। ਦਾਲ ਧਰ। ਛਾਲ ਮਾਰ। ਪਾਰ
ਜਾਹ। ਬਾਲ ਨਾਲ ਹਸ। ਸਦਾ ਸਚ ਦਸ।
ਮਝ ਚਾਰ। ਪਾਠ ਪੜ੍ਹ।

(ਪਾਠ 3)

ਬਾਬਾ ਚਾਚਾ ਮਾਮਾ ਦਾਦਾ ਮਾਤਾ
ਨਾਨਾ ਮਾਲਾ। ਬਾਬਾ ਆ। ਚਾਚਾ ਜਾਹ।
ਮਾਲਾ ਰਖ। ਰਾਮ ਗਾ। ਹਾਸਾ ਨਾ ਕਰ।
ਆ ਸੰਥਾ ਯਾਦ ਕਰ। ਸਦਾ ਘਟ ਖਾਹ।
ਸਾਦਾ ਰਹੁ।

(ਪਾਠ 4)

ਸਿੱਖ ਲਿਖ ਗਿਣ ਮਿਲ ਦਿਲ

ਚਿਰ ਸਿਰ ਫਿਰ

ਸਿੱਖ ਬਣ। ਖਤ ਪੜ੍ਹ। ਦਸ ਗਿਣ।

ਦਿਲ ਵਿਚ ਗਿਣ। ਮਿਣ ਮਿਣ ਨਾ ਕਰ।

ਸਵਾਲ ਸਾਫ ਕਰ।

(ਪਾਠ 5)

ਕਹਿ ਬਹਿ ਲਹਿ ਰਹਿ

ਸੱਚ ਕਹਿ। ਬਾਬਾ ਬਹਿ ਜਾ। ਘਰ ਰਹਿ।

ਨਾਨਾ ਘਰ ਚਲ। ਮਾਤਾ ਬਹਿ ਜਾ।

ਹਰਾ ਭਰਾ ਬਾਗ ਤਕ।

(ਪਾਠ 6)

ਵੀਰ, ਖੀਰ, ਤੀਰ, ਰੀਸ, ਫੀਸ

ਮਾਮੀ, ਮਾਸੀ, ਭਾਬੀ, ਨਾਨੀ

ਜਪੀ, ਤਪੀ, ਹਠੀ, ਸਤੀ।

ਵੀਰ ਆ। ਖੀਰ ਖਾਹ। ਰੀਸ ਨਾ ਕਰ।

ਬੀਬਾ ਘਰ ਜਾ। ਸਾਥੀ ਪਾਸ ਬਹਿ। ਮਾਸੀ

ਆ ਦਾਲ ਧਰ। ਜਪੀ ਤਪੀ ਬਣ। ਸਭ ਦਾ ਭਲਾ ਕਰ।

(ਪਾਠ 7)

ਸੁਖ ਦੂਖ ਮੁਲ ਫੁਲ ਗੁਣ ਹੁਣ ਦੂਧ ਗੁੜ

ਗੁਣ ਸਿਖ। ਦੂਧ ਪੀ। ਫੁਲ ਰਖ। ਹੁਣ ਨਾ ਕੁਦ। ਬੀਬਾ ਚੁਪ ਕਰ। ਕਾਕਾ ਗੁੜ ਨਾ ਖਾਹ। ਦੁਖ ਸੁਖ ਇਕ ਜਾਣ।

(ਪਾਠ 8)

ਬਹੁ ਕਹੁ ਰਹੁ ਸਹੁ

ਘਰ ਰਹੁ। ਸਚ ਕਹੁ। ਦੁਖ ਸਹੁ। ਮਿਲ ਕਰ ਬਹੁ। ਭਲਾ ਕਰ। ਬੁਰਾ ਨਾ ਕਰ। ਬੀਬਾ ਚੁਪ ਰਹੁ। ਗੁਰ ਮਤ ਸਿਖ।

(ਪਾਠ 9)

ਊਠ ਝੂਠ ਜੂਠ ਜੂੜਾ ਪੂੜਾ ਕੂੜਾ

ਪੂਰੀ ਚੂਰੀ ਚਾਕੂ ਡਾਕੂ ਲੜਾਕੂ

ਜੂੜਾ ਕਰ। ਦੂਰ ਨਾ ਜਾਹ। ਝੂਠ ਨਾ ਕਹੁ। ਜੂਠਾ

ਨਾ ਛੱਡ। ਪੂਰੀ ਨਾ ਖਾਹ। ਊਠ ਨੂੰ ਫੜ। ਲੜਾਕੂ ਨਾ ਬਣ। ਕੂੜਾ ਬਾਹਰ ਸੁਟ। ਬੂਰੀ ਮਝ ਚੋ। ਚਾਕੂ ਨਾ ਰਖ। ਡਾਕੂ ਬੁਰਾ ਹੈ। ਪੂੜਾ ਖਾਹ।

(ਪਾਠ 10)

ਮੇਲੀ ਬੇਲੀ ਤੇਲੀ ਚਲੇ ਗਲੇ ਪਲੇ

ਮੇਲਾ ਵੇਖ। ਤੇਲ ਮਲ। ਕੇਲਾ ਖਾ। ਬੇਰ ਨਾ ਲਾਹ। ਬੇਲੀ ਨਾਲ ਮੇਲ ਰਖ। ਮੇਲਾ ਵੇਖ ਦੇਰ ਨਾ ਕਰ। ਤੇਲੀ ਕੋਲੋਂ ਤੇਲ ਲਿਆ। ਬੁਰੇ ਦਾ ਭਲਾ ਕਰ।

(ਪਾਠ 11)

ਪੈਰ ਵੈਰ ਖੈਰ ਥੈਲਾ ਮੈਲਾ ਜੈਸੀ ਵੈਸੀ ਪੈਰ ਸਾਫ ਰਖ। ਤੇਰਾ ਥੈਲਾ ਮੈਲਾ ਹੈ। ਵੈਰ ਨਾ ਕਰ। ਸੈਰ ਨੂੰ ਜਾਹ। ਸਫ ਤੇ ਬੈਠ ਕੈਸਾ ਸੋਹਣਾ ਸਮਾਂ ਹੈ। ਸਭ ਨਾਲ ਪਿਆਰ ਕਰ। ਜੈਸੀ ਕਰਨੀ ਵੈਸੀ ਭਰਨੀ।

(ਪਾਠ 12)

ਮੋਰ ਚੋਰ ਤੋਰ ਮੋਟੀ ਸੋਟੀ ਖੋਟੀ

ਬੋਲੋ ਤੋਲੋ ਖੋਲੋ ਆਓ ਜਾਓ ਖਾਓ

ਮੋਰ ਪੈਲਾ ਪਾਂਦਾ ਹੈ। ਚੋਰ ਦੇ ਕੋਲ ਨਾ ਬੈਠੋ। ਤੋਤਾ ਰਾਮ ਰਾਮ ਕਰਦਾ ਹੈ। ਇਹ ਸੋਟੀ ਮੋਟੀ ਹੈ। ਆਓ ਵੀਰ ਜੀ ਬੈਠੋ। ਘਰ ਜਾਓ ਮਾਤਾ ਪਿਤਾ ਦਾ ਆਦਰ ਕਰੋ। ਪਹਿਲਾਂ ਤੋਲੋ ਫੇਰ ਬੋਲੋ।

(ਪਾਠ 13)

ਕੌਣ ਭੌਣ ਧੌਣ ਸੌਣ ਔਖਾ ਸੌਖਾ ਔਲੂ ਦੌਲੂ

ਮੌਜੀ ਫੌਜੀ ਸੌਖੀ

ਉਹ ਕੌਣ ਹੈ ? ਮੇਰਾ ਵੀਰ ਹੈ। ਔਖਾ ਨਾ ਹੋ। ਪੋਥੀ ਸੌਖੀ ਹੈ। ਫੌਜ ਰਾਖੀ ਕਰਦੀ ਹੈ। ਕੋੜੀ ਬੋਲੀ ਕਦੇ ਨਾ ਬੋਲੋ। ਜਿਹੜਾ ਬੋਲੇ ਕੋੜੀ ਬੋਲੀ ਸਮਝੋ ਮਾਰੇ ਹਿਕ 'ਚ ਗੋਲੀ।

(ਪਾਠ 14)

ਚੰਨ ਧੰਨ ਕੰਨ ਗੰਦਾ ਮੰਦਾ ਚੰਗਾ ਲੰਮੇ ਛੰਨੇ ਬੰਨੇ

ਚੰਨ ਚੜ੍ਹਿਆ ਹੈ। ਗੁਰੂ ਜੀ ਧੰਨ ਹਨ।

ਉਸ ਦੇ ਕੇਸ ਲੰਮੇ ਹਨ। ਛੰਨੇ ਵਿਚ ਦੁੱਧ ਹੈ। ਚੰਗਾ ਬੋਲਿਆ ਕਰ। ਗੰਦੇ ਆਦਮੀ ਨੂੰ ਕੋਈ ਚੰਗਾ ਨਹੀਂ ਜਾਣਦਾ। ਮੰਦਾ ਕੁੱਤਾ ਖਸਮੇ ਗਾਲ੍ਹ

(ਪਾਠ 15)

## ਜਾਂ ਗਾਂ ਜੌ ਭੌ ਮੀਂਹ ਸ਼ੀਂਹ

ਗਾਂ ਚਰਦੀ ਹੈ। ਮਾਂ ਜੀ ਦਾ ਕਹਿਣਾ ਮੰਨ ਮੀਂਹ ਵਿਚ ਨਾ ਭੌਂ। ਜੰਗਲ ਵਿਚ ਸ਼ੀਂਹ ਬੁਕਦੇ ਹਨ। ਸਵੇਰੇ ਉਠਣ ਨਾਲ ਆਲਸ ਦੂਰ ਹੁੰਦੀ ਹੈ। ਬੰਦਗੀ ਨਾਲ ਮਨ ਭੈ ਨਹੀਂ ਖਾਂਦਾ। ਮੰਦੇ ਪੁਰਸ਼ ਨੀਚ ਕੰਮ ਕਰਦੇ ਹਨ।

(ਪਾਠ 16)

## ਬਿੱਲੀ ਦਿੱਲੀ ਬੱਚਾ ਕੱਚਾ ਚੱਠੂ ਵੱਟਾ

ਦਿੱਲੀ ਭਾਰਤ ਦੀ ਰਾਜਧਾਨੀ ਹੈ। ਬਿੱਲੀ ਬੜੀ ਚਲਾਕ ਹੈ। ਕੱਚਾ ਫਲ ਨਾ ਖਾਹ ਸਿੱਖ ਸੂਰਵੀਰ ਬਣ। ਚੱਠੂ ਵੱਟਾ ਲੈ। ਮੌਤ ਤੋਂ ਨਾ ਡਰ। ਸਵੇਰੇ ਉਠ ਕੇ ਦੌੜ। ਬੱਚਾ! ਹੋਲੀ ਹੋਲੀ ਜਾਹ ਤੇ ਘਰ 'ਚ ਕਦੇ ਨਾ ਰੌਲੀ ਪਾ।

(ਪਾਠ 17)

ਹਰਨ ਚਰਨ ਭਜਨ ਨਗਰ ਕਰਤਾਰ

ਸਰਦਾਰ ਅਖਬਾਰ ਸ਼ਲਗਮ

ਹਰਨ ਦੌੜਦਾ ਹੈ। ਚਰਨ ਖੇਡਦਾ ਹੈ। ਭਜਨ ਕਰ ਅਖਬਾਰ ਪੜ੍ਹੋ। ਸ਼ਲਗਮ ਚਾੜ੍ਹੋ। ਇਹ ਸ੍ਰੀ ਜੀਵਨ ਨਗਰ ਹੈ। ਉਹ ਫੌਜ ਦਾ ਸਰਦਾਰ ਹੈ। ਕਰਤਾਰ ਸਭ ਦਾ ਮਾਲਕ ਹੈ। ਭਜਨ ਕਰੋ। ਮਾਲਾ ਫੇਰੋ।

(ਪਾਠ 18)

## ਸਾਤੇ ਦੇ ਦਿਨ

ਵੀਰ ਸ਼ੁਕਰ ਸ਼ਨਿਚਰ ਐਤ ਸੋਮ ਮੰਗਲ ਬੁਧ ਵੀਰਵਾਰ ਦੇ ਦਿਨ ਸਤਿਗੁਰੂ ਰਾਮ ਸਿੰਘ ਜੀ ਦਾ ਅਵਤਾਰ ਹੋਇਆ ਸੀ। ਸ਼ੁਕਰਵਾਰ ਮੁਸਲਮਾਨ ਮਿਲ ਕੇ ਨਮਾਜ਼ ਪੜ੍ਹਦੇ ਹਨ। ਸ਼ਨਿਚਰ ਨੂੰ ਦਫਤਰਾਂ ਵਿੱਚ ਅੱਧੀ ਛੁੱਟੀ ਹੁੰਦੀ ਹੈ। ਬਹੁਤੇ ਦੇਸ਼ਾਂ ਵਿੱਚ ਐਤਵਾਰ ਨੂੰ ਕੰਮ ਬੰਦ ਰਹਿੰਦੇ ਹਨ। ਸੋਮਵਾਰ ਚੰਦ੍ਰਮਾਂ ਦਾ ਦਿਨ ਹੈ। ਹਿੰਦੂ ਮੰਗਲਵਾਰ ਵਰਤ ਰਖਦੇ ਹਨ। ਗੁਰੂ ਹਰੀ ਸਿੰਘ ਜੀ ਦਾ ਪ੍ਰਕਾਸ਼ ਬੁਧਵਾਰ ਹੋਇਆ ਸੀ।

(ਪਾਠ 19)

# ਗੁਰੂ ਕਾ ਸਿੱਖ

**ਅੰਮ੍ਰਿਤ ਵੇਲਾ ਮਾਂਜਦਾ ਕਿਰਤ ਪ੍ਰਸਾਦ**
**ਰਖਿਆ ਭਲਾਈ ਫਰਜ਼ ਖੋਟੇ ਪਰਦਾ**

ਗੁਰੂ ਕਾ ਸਿੱਖ ਅੰਮ੍ਰਿਤ ਵੇਲੇ ਉਠਦਾ ਹੈ ਜਲ ਲੈ ਕੇ ਜੰਗਲ ਜਾਂਦਾ ਹੈ। ਪੰਜ ਵੇਰ ਹੱਥ ਪੈਰ ਮਾਂਜਦਾ ਹੈ। ਇਸ਼ਨਾਨ ਕਰ ਕੇ ਭੋਜਨ ਕਰਦਾ ਹੈ। ਸਵੇਰ ਸਾਰ ਬਾਣੀ ਪੜ੍ਹਦਾ ਹੈ ਧਰਮ ਦੀ ਕਿਰਤ ਕਰਦਾ ਹੈ। ਨੰਗੇ ਨੂੰ ਕਪੜਾ ਅਤੇ ਭੁੱਖੇ ਨੂੰ ਪ੍ਰਸਾਦਾ ਦੇਂਦਾ ਹੈ। ਆਪਣੀ ਭਲਾਈ ਸਦਾ ਛੁਪਾਂਦਾ ਹੈ। ਗਊ ਗਰੀਬ ਦੀ ਰਖਿਆ ਵਾਸਤੇ ਤਿਆਰ ਰਹਿੰਦਾ ਹੈ। ਦੇਸ਼ ਤੇ ਭੀੜ ਬਣੇ ਤਾਂ ਸਭ ਕੁਝ ਵਾਰ ਦੇਂਦਾ ਹੈ। ਦੂਜੇ ਦੇ ਖੋਟੇ ਕਰਮਾਂ ਤੇ ਪਰਦਾ ਪਾਂਦਾ ਹੈ। ਹਰ ਇਕ ਦੀ ਸੇਵਾ ਕਰਨੀ ਅਪਣਾ ਫਰਜ਼ ਸਮਝਦਾ ਹੈ।

(ਪਾਠ 20)

# ਬੀਬੇ ਬਾਲਕ

ਬੀਬੇ ਬਾਲਕ ਸਵੇਰੇ ਉਠਦੇ ਹਨ। ਮਾਤਾ ਅਤੇ ਪਿਤਾ

ਨੂੰ ਮੱਥਾ ਟੇਕਦੇ ਹਨ। ਨਹਾ ਕੇ ਪਾਠ ਕਰਦੇ ਹਨ। ਫਿਰ ਖਾਂਦੇ ਪੀਂਦੇ ਹਨ ਸਮੇਂ ਸਿਰ ਵਿਦਿਆਲੇ ਜਾਂਦੇ ਹਨ। ਵਿਦਿਆ ਗੁਰੂ ਦੇ ਚਰਨਾਂ ਉਤੇ ਮੱਥਾ ਟੇਕਦੇ ਹਨ। ਸਾਥੀਆਂ ਨੂੰ ਹੱਥ ਜੋੜ ਕੇ ਸਤਿ ਸ੍ਰੀ ਅਕਾਲ ਆਖਦੇ ਹਨ। ਸੱਚ ਬੋਲਦੇ ਹਨ। ਬੁਰੇ ਦੀ ਸੰਗਤ ਨਹੀਂ ਕਰਦੇ। ਸਮੇਂ ਸਿਰ ਪੜ੍ਹਦੇ ਹਨ।

(ਪਾਠ 21)

## ਮਹੀਨਿਆਂ ਦੇ ਨਾਮ

ਵੈਸਾਖ, ਜੇਠ, ਹਾੜ, ਸਾਵਣ, ਭਾਦਰੋਂ, ਅੱਸੂ, ਕੱਤਕ, ਮੱਘਰ, ਪੋਹ, ਮਾਘ ਫ਼ੱਗਣ, ਚੇਤਰ। ਵੈਸਾਖ ਵਿਚ ਫਸਲ ਪੱਕਦੀ ਹੈ। ਜੇਠ ਹਾੜ ਗਰਮੀ ਪੈਂਦੀ ਹੈ। ਸਾਵਣ ਭਾਦਰੋਂ ਮੀਂਹ ਪੈਂਦੇ ਹਨ। ਅੱਸੂ ਕੱਤਕ ਦਿਨੇ ਗਰਮੀ ਹੁੰਦੀ ਹੈ ਤੇ ਰਾਤ ਨੂੰ ਠੰਢ। ਮੱਘਰ ਪੋਹ ਤੇ ਮਾਘ ਵਿਚ ਠੰਢ ਜੋਰਾਂ ਤੇ ਹੁੰਦੀ ਹੈ। ਫੱਗਣ ਚੇਤ ਬਸੰਤੀ ਰੁੱਤ ਹੈ। ਬਾਲਕੋ ! ਤੁਸੀਂ ਵੀ ਸਦਾ ਖਿੜੇ ਰਹੋ।

(ਪਾਠ 22)

# ਗੁਰੂ ਸਾਹਿਬਾਨ

ਸ੍ਰੀ ਗੁਰੂ ਨਾਨਕ ਦੇਵ ਜੀ।
ਸ੍ਰੀ ਗੁਰੂ ਅੰਗਦ ਦੇਵ ਜੀ।
ਸ੍ਰੀ ਗੁਰੂ ਅਮਰ ਦਾਸ ਜੀ।
ਸ੍ਰੀ ਗੁਰੂ ਰਾਮ ਦਾਸ ਜੀ।
ਸ੍ਰੀ ਗੁਰੂ ਅਰਜਨ ਦੇਵ ਜੀ।
ਸ੍ਰੀ ਗੁਰੂ ਹਰਿ ਗੋਬਿੰਦ ਜੀ।
ਸ੍ਰੀ ਗੁਰੂ ਹਰਿ ਰਾਏ ਜੀ।
ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ।
ਸ੍ਰੀ ਗੁਰੂ ਤੇਗ ਬਹਾਦੁਰ ਜੀ।
ਸ੍ਰੀ ਗੁਰੂ ਗੋਬਿੰਦ ਸਿੰਘ ਜੀ।
ਸ੍ਰੀ ਗੁਰੂ ਬਾਲਕ ਸਿੰਘ ਜੀ।
ਸ੍ਰੀ ਸਤਿਗੁਰੂ ਰਾਮ ਸਿੰਘ ਜੀ।
ਸ੍ਰੀ ਸਤਿਗੁਰੂ ਹਰੀ ਸਿੰਘ ਜੀ।
ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ।
ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ।

# ਬੀਬਾ ਬਾਲਕ

ਬੀਬਾ ਬਾਲਕ ਅੰਮ੍ਰਿਤ ਵੇਲੇ,
ਉਠ ਕੇ ਨਿਤ ਇਸ਼ਨਾਨ ਕਰੇ।
ਹੱਥ ਵਿਚ ਫੜਕੇ ਮਾਲਾ,—
ਸਚੇ ਸਤਿਗੁਰ ਜੀ ਦਾ ਧਿਆਨ ਧਰੇ!
ਆਗਿਆ ਮੰਨੇ ਮਾਤ ਪਿਤਾ ਦੀ,
ਪਾਸ ਹੋਣ ਦੀ ਆਸ ਕਰੇ।
'ਹੇ ਸਤਿਗੁਰ ਜੀ! ਵਿਦਿਆ ਬਖਸ਼ੋਂ'
ਹਰ ਵੇਲੇ ਅਰਦਾਸ ਕਰੇ।
ਚੋਰੀ, ਨਿੰਦਿਆ, ਬਦੀ, ਬਖੀਲੀ,
ਆਪਣੇ ਦਿਲ ਵਿਚ ਲਿਆਵੇ ਨਾ।
ਜੋ ਬਾਲਕ ਨਾ ਆਗਿਆ ਮੰਨੇ,
ਉਹ ਸਤਿਗੁਰ ਨੂੰ ਭਾਵੇ ਨਾ।
ਜਿਹੜੇ ਬੱਚੇ ਮਿਹਨਤ ਦੇ ਨਾਲ,
ਆਪਣਾ ਪਾਠ ਪਕਾਂਦੇ ਨੇ।
ਓਹਨਾਂ ਬੀਬੇ ਬੱਚਿਆਂ ਪਰ,
ਸਤਿਗੁਰ ਜੀ ਖੁਸ਼ ਹੋ ਜਾਂਦੇ ਨੇ।

—ਹ.ਸ. ਰਸੀਲਾ ਹੁਸ਼ਿਆਰਪੁਰੀ

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

# ਅਰਦਾਸ

ਹੇ ਸਤਿਗੁਰ ਹੇ ਦੀਨ ਦਿਆਲ।
ਮੈਂ ਹਾਂ ਤੇਰਾ ਬੀਬਾ ਬਾਲ।

ਬਖਸ਼ੋ ਪ੍ਰਭ ਜੀ ਹਿੰਮਤ ਗਿਆਨ।
ਪੜ੍ਹ ਲਿਖਕੇ ਮੈਂ ਬਣਾਂ ਮਹਾਨ।

ਮਾਤ ਪਿਤਾ ਦਾ ਆਗਿਆ ਕਾਰ।
ਬਣਾਂ ਕੌਮ ਦਾ ਸੇਵਾ ਦਾਰ।

ਮੰਦਾ ਕਰਮ ਨਾ ਕਰਾਂ ਕਦੇ ਵੀ।
ਸ਼ੁਭ ਕਰਮੋਂ ਨਾ ਡਰਾਂ ਕਦੇ ਵੀ।

ਰੋਜ ਸਵੇਰੇ ਕਰ ਇਸ਼ਨਾਨ।
ਧਰਾਂ ਤੇਰੇ ਚਰਨਾਂ ਦਾ ਧਿਆਨ।

ਹੇ ਸਤਿਗੁਰ ਜੀ ਤੇਰੇ ਪਾਸ।
ਹੈ ਮੇਰੀ ਨਿਕੜੀ ਅਰਦਾਸ।

ਪਾਠ 2

# ਸਤਿਗੁਰ

ਪਹਿਲੇ, ਅੰਗਦ, ਲਿਖਵਾਈ, ਅੰਮ੍ਰਿਤਸਰ

ਪਹਿਲੇ ਸਤਿਗੁਰ ਸ਼੍ਰੀ ਗੁਰੂ ਨਾਨਕ ਦੇਵ ਜੀ ਸਨ। ਉਨ੍ਹਾਂ ਦਾ ਉਪਦੇਸ਼ ਸੀ, ਨਾਮ ਜਪਣਾ, ਵੰਡ ਛਕਣਾ, ਧਰਮ ਦੀ ਕਿਰਤ ਕਰਨੀ ਗੁਰੂ ਅੰਗਦ ਜੀ ਗੁਰੂ ਨਾਨਕ ਦੇਵ ਜੀ ਦੀ ਜਨਮ ਸਾਖੀ ਲਿਖਵਾਈ, ਗੁਰੂ ਅਮਰ ਦਾਸ ਜੀ ਨੇ ਲੰਗਰ ਦੀ ਕਾਰ ਟੋਰੀ। ਗੁਰੂ ਰਾਮ ਦਾਸ ਜੀ ਅੰਮ੍ਰਿਤਸਰ ਤੀਰਥ ਪ੍ਰਗਟ ਕੀਤਾ। ਗੁਰੂ ਅਰਜਨ ਦੇਵ ਜੀ ਸ਼੍ਰੀ ਗ੍ਰੰਥ ਸਾਹਿਬ ਦੀ ਬੀੜ ਤਿਆਰ ਕਰਵਾਈ। ਗੁਰੂ ਹਰਿ ਗੋਬਿੰਦ ਸਾਹਿਬ ਜੀ ਮੀਰੀ ਪੀਰੀ ਦੀਆਂ ਦੋ ਤਲਵਾਰਾਂ ਪਾਈਆ।

ਇਸ ਪਾਠ ਨੂੰ ਅਧਿਆਪਨ-ਗਣ ਥੋੜ੍ਹਾ-ਥੋੜ੍ਹਾ ਕਰਕੇ ਪੜ੍ਹਾਉਣ ਦੀ ਕ੍ਰਿਪਾ ਕਰਨ।

**2**

ਅਨਪੜ੍ਹ, ਝੀਊਰ, ਤੇਗ ਬਹਾਦੁਰ, ਚਿੜੀਆ

ਗੁਰੂ ਹਰਿ ਰਾਇ ਜੀ, ਬੜੇ ਕੋਮਲ ਹਿਰਦੇ ਵਾਲੇ ਸਨ। ਗੁਰੂ ਹਰਿ ਕਿਸ਼ਨ ਜੀ ਅਨਪੜ੍ਹ ਝੀਊਰ ਤੋਂ ਗੀਤਾ ਦਾ ਪਾਠ ਪੜ੍ਹਾਇਆ। ਗੁਰੂ ਤੇਗ ਬਹਾਦੁਰ ਜੀ ਦੇਸ਼ ਤੇ ਧਰਮ ਵਾਸਤੇ ਦਿੱਲੀ ਜਾਕੇ ਸੀਸ ਦਿਤਾ। ਗੁਰੂ ਗੋਬਿੰਦ ਸਿੰਘ ਜੀ ਅੰਮ੍ਰਿਤ ਤਿਆਰ

ਕੀਤਾ ਖਾਲਸਾ ਪੰਥ ਸਾਜਿਆ। ਚਿੱੜੀਆਂ ਤੋਂ ਬਾਜ ਤੁੜਵਾਇਆ ਗੁਰੂ ਬਾਲਕ ਸਿੰਘ ਜੀ ਲਹਿੰਦੇ ਤੇ ਉਤਰੀ ਪੰਜਾਬ ਵਿਚ ਸਿੱਖੀ ਦਾ ਪਰਚਾਰ ਕੀਤਾ।

3

ਪਸੰਦ, ਸਕੂਲਾਂ, ਕਚਹਿਰੀਆਂ, ਬਾਈਕਾਟ, ਜਲਾਵਤਨ, ਅੰਗ੍ਰੇਜ਼, ਬਚਨ, ਕਰਵਾਇਆ

ਸਤਿਗੁਰੂ ਰਾਮ ਸਿੰਘ ਜੀ ਕਿਸੇ ਦੂਸਰੇ ਦੇਸ਼ ਦਾ ਰਾਜਾ ਪਸੰਦ ਨਹੀਂ ਸਨ ਕਰਦੇ ਆਪਨੇ ਦੇਸੀ ਚੀਜ਼ਾਂ ਵਰਤਣ ਦਾ ਹੁਕਮ ਦਿਤਾ। ਸਕੂਲਾਂ ਤੇ ਕਚਹਿਰੀਆਂ ਦਾ ਬਾਈਕਾਟ ਕਰਾਇਆ। ਅੰਗਰੇਜ਼ ਨੇ ਉਨ੍ਹਾਂ ਨੂੰ ਜਲਾ ਵਤਨ ਕਰ ਦਿਤਾ। ਸਤਿਗੁਰਾਂ ਬਚਨ ਕੀਤਾ-ਜਿੰਨਾ ਚਿਰ ਧਰਮ ਨਹੀਂ ਟੁਰਦਾ ਮੈਂ ਦੇਹ ਨਹੀਂ ਛਡਾਂਗਾ। ਗੁਰੂ ਹਰੀ ਸਿੰਘ ਜੀ ਠੰਡੀ ਮੂਰਤੀ ਸਨ। ਸਤਿਗੁਰੂ ਰਾਮ ਸਿੰਘ ਜੀ ਪਿਛੋਂ ਉਨ੍ਹਾਂ ਸਿੱਖੀ ਹਰੀ ਰਖੀ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਸਭ ਜੀਵਾਂ ਨੂੰ ਪਿਆਰ ਨਾਲ ਇਕੱਠੇ ਰਹਿਣ ਤੇ ਨਾਮ ਜਪਣ ਦਾ ਉਪਦੇਸ਼ ਦਿੰਦੇ ਸਨ ਸਮੇਂ ਦੇ ਮਾਲਕ ਸਤਿਗੁਰੂ ਜਗਜੀਤ ਸਿੰਘ ਜੀ ਹਨ। ਆਪ ਦੇਸ਼ਾਂ ਬਦੇਸ਼ਾਂ ਵਿਚ ਜਾਕੇ ਧਰਮ ਦੀ ਜੜ੍ਹ ਲਾ ਰਹੇ ਹਨ।

ਪਾਠ 3

# ਜਮਨਾ ਮਾਈ

ਕੁੰਭ ਬੁਢੜੀ ਅੱਧ-ਕੁੰਭੀ

ਗੰਗਾ ਤੇ ਸਮੇਂ ਸਮੇਂ ਕੁੰਭ ਲਗਦਾ ਹੈ। ਸਤਿਗੁਰੂ ਰਾਮ ਸਿੰਘ ਜੀ ਇਕ ਵੇਰ ਅੱਧ ਕੁੰਭੀ ਤੇ ਗਏ ਨਾਲ ਚੰਗੇ ਚੰਗੇ ਸਿੱਖ ਸਨ। ਜਾਂਦਿਆਂ ਜਾਂਦਿਆ ਇਕ ਗਰੀਬ ਬੁਢੜੀ ਨੂੰ ਵੇਖ ਸਤਿਗੁਰਾਂ ਸਿੱਖਾਂ ਸਾਧਾਂ ਨੂੰ ਬਚਨ ਕੀਤਾ, ਭਾਈ ਇਹ ਜਮਨਾ ਮਾਈ ਹੈ। ਤੁਸਾਂ ਜਿਹੜਾ ਪੁੰਨ ਉਥੇ ਕਰਨਾ ਹੈ ਇਸਨੂੰ ਦਿਓ। ਭੁੱਖੇ ਨੂੰ ਰੋਟੀ ਨੰਗੇ ਨੂੰ ਕਪੜਾ ਗੁਰੂ ਜੀ ਦਾ ਹੁਕਮ ਹੈ।

ਪਾਠ 4

# ਏਕਤਾ ਵਿਚ ਬਲ ਹੈ

ਜਨੌਰਾਂ ਕਬੂਤਰਾਂ-ਬਹਿੰਦਿਆਂ ਜੱਥੇਦਾਰ

ਇਕ ਵੇਰ ਦੀ ਗੱਲ ਹੈ ਇਕ ਸ਼ਕਾਰੀ ਨੇ ਜਨੌਰਾਂ ਨੂੰ ਫੜਨ ਲਈ ਜਾਲ ਲਾਇਆ। ਦਾਣੇ ਖਲਾਰ ਦਿਤੇ। ਕਬੂਤਰ ਉਡਦੇ ਉਡਦੇ ਆਏ। ਦਾਣਾ ਵੇਖਕੇ ਬਹਿ ਗਏ। ਵਿਚਾਰੇ ਬਹਿੰਦਿਆਂ ਹੀ ਫਸ ਗਏ। ਸ਼ਿਕਾਰੀ ਵੇਖ ਕੇ ਖੁਸ਼ ਹੋਇਆ ਤੇ ਖੂਬ

ਹੱਸਿਆ। ਕਬੂਤਰਾਂ ਸੋਚਿਆ ਹੁਣ ਕੀ ਕਰੀਏ ? ਜਥੇਦਾਰ ਕਬੂਤਰ ਨੇ ਕਿਹਾ ਮੇਰੀ ਗੱਲ ਮਨੋ। ਸਾਰਾ ਜ਼ੋਰ ਲਾਕੇ ਉਡੋ। ਇਹ ਗੱਲ ਕਬੂਤਰਾਂ ਮੰਨ ਲਈ। ਉਹਨਾਂ ਇਕੋ ਵਾਰੀ ਜ਼ੋਰ ਲਾਇਆ। ਇਕ ਦਮ ਸਾਰੇ ਉਡ ਪਏ। ਜਾਲ ਵੀ ਨਾਲ ਹੀ ਚੁਕਿਆ ਗਿਆ ਸ਼ਿਕਾਰੀ ਹੈਰਾਨ ਹੋ ਗਿਆ। ਉਹ ਹੱਥੋਂ ਨਿਕਲ ਗਏ।

ਠੀਕ ਕਥਾ ਹੈ, ਕਿਸੇ ਸੁਣਾਈ
ਏਕੇ ਵਿਚ ਬੜਾ ਬਲ ਹੈ ਭਾਈ

ਪਾਠ 5

## ਸੇਵਾ ਕਰੋ

ਦਰਬਾਰ, ਜੋਧੇ, ਬਖਸ਼ਿਆ, ਮਨੋਰਥ,

ਇਕ ਸਮੇਂ ਗੁਰੂ ਗੋਬਿੰਦ ਸਿੰਘ ਜੀ ਦਾ ਦਰਬਾਰ ਲਗਾ ਹੋਇਆ ਸੀ। ਸਿੱਖ ਸਾਧ ਬੀਰ, ਜੋਧੇ ਬੈਠੇ ਸਨ। ਸਤਿਗੁਰਾਂ ਛਕਣ ਲਈ ਜਲ ਮੰਗਿਆ। ਇਕ ਨੌਜਵਾਨ ਉਠਿਆ। ਜਲ ਲੈ ਆਇਆ। ਗੁਰੂ ਜੀ ਨੇ ਨੌਜਵਾਨ ਦੇ ਨਰਮ ਨਰਮ ਹੱਥ ਵੇਖੇ। ਪੁਛਿਆ, ਭਾਈ! ਤੇਰੇ ਹੱਥ ਇਤਨੇ ਕੂਲੇ ਕਿਉਂ ਹਨ। ਜਵਾਨ ਨੇ ਉੱਤਰ ਦਿਤਾ-ਮਹਾਰਾਜ ਆਪ ਦਾ ਬਖਸ਼ਿਆ ਬਹੁਤ ਕੁਝ ਹੈ। ਘਰ ਕਦੀ ਕੰਮ

ਨਹੀਂ ਕੀਤਾ। 'ਗੁਰੂ ਜੀ ਜਲ ਦਾ ਗਲਾਸ ਪਰਾਂ ਵਗਾਹ ਮਾਰਿਆ।' ਬਚਨ ਕੀਤਾ-ਜਿਹੜਿਆਂ ਹੱਥਾਂ ਕਦੀ ਸੇਵਾ ਨਹੀਂ ਕੀਤੀ ਉਹਨਾਂ ਤੋਂ ਜਲ ਛਕਣਾ ਠੀਕ ਨਹੀਂ। ਜਾਹ ਸੇਵਾ ਕਰਨੀ ਸਿੱਖ, ਸੇਵਾ ਹੀ ਜੀਵਨ ਦਾ ਮਨੋਰਥ ਹੈ।

ਪਾਠ 6

# ਇਕ ਸਿੱਖ ਦੀ ਬੀਰਤਾ

ਮਲੇਰ ਕੋਟਲਾ ਵਰਿਆਮ ਸਿੰਘ ਮਗ੍ਹਾਜ

ਸਫਾਰਸ਼ ਵਿਛੜਣਾ ਮਥਰਾ ਇਕੱਠੀਆਂ ਤੂੰਬਾ

ਮਲੇਰ ਕੋਟਲੇ ਦੇ ਸ਼ਹੀਦਾਂ ਵਿੱਚ ਇਕ ਸਿੱਖ ਵਰਿਆਮ ਸਿੰਘ ਸੀ। ਉਸਦਾ ਪਿੰਡ ਮਗ੍ਹਾਜ ਸੀ। ਉਹ ਮਧਰਾ ਸੀ। ਉਸਨੂੰ ਛਡ ਦੇਣ ਦੀ ਸਫਾਰਸ਼ ਸੀ। ਕਾਵਨ ਨੇ ਆਖਿਆ, ਸਿੱਖਾ! ਪਰੇ ਹਟ ਜਾਹ, ਤੇਰੇ ਨਿਸ਼ਾਨਾਂ ਨਹੀਂ ਬੈਠਦਾ। ਸਿੰਘ ਸ਼ਹੀਦ ਭਰਾਵਾਂ ਤੋਂ ਵਿਛੜਣਾ ਨਹੀਂ ਸੀ ਚਾਹੁੰਦਾ ਉਸ ਢੇਮਾਂ ਇਕੱਠੀਆਂ ਕਰ ਲਈਆਂ ਛਾਤੀ ਤਾਣ ਖਲੋ ਗਿਆ। ਉਸ ਆਖਿਆ, ਬਿਲਿਆਂ ਤੋਪ ਚਲਾ। ਮੈਂ ਮਧਰਾ ਨਹੀਂ ਰਿਹਾ ਛੇਤੀ ਕਰ ਮੇਰਾ ਸਾਥ ਦੂਰ ਜਾ ਰਿਹਾ ਹੈ। ਤੋਪ ਚੱਲੀ ਸਿੰਘ ਦੇ ਸ਼ਰੀਰ ਦੇ ਤੂੰਬੇ ਤੂੰਬੇ ਹੋ ਗਏ। ਕਾਵਨ ਤੇ ਹੋਰ ਵੇਖਣ ਵਾਲੇ ਹੈਰਾਨ

ਖੜ੍ਹੇ ਸਨ। ਉਹ ਕਹਿ ਕਹਿ ਸਨ, 'ਧੰਨ ਹਨ ਇਹ ਸਿੱਖ। ਧੰਨ ਹੈ ਇਨ੍ਹਾਂ ਦਾ ਗੁਰੂ।'

ਪਾਠ 7

## ਧਰਮ ਦੀ ਕਿਰਤ

ਏਮਨਾਬਾਦ, ਨਵਾਬ, ਭੰਡਾਰਾ ਸੇਵਾਦਾਰ

ਏਮਨਾਬਾਦ ਇਕ ਸ਼ਹਿਰ ਹੈ। ਉਥੇ ਇਕ ਸਿੱਖ, ਭਾਈ ਲਾਲੋ ਰਹਿੰਦਾ ਸੀ। ਉਹ ਧਰਮ ਦੀ ਕਿਰਤ ਕਰਦਾ ਸੀ। ਗੁਰੂ ਨਾਨਕ ਜੀ ਉਸ ਪਾਸੋਂ ਉਸਦੀ ਕਿਰਤ ਵੇਖੀ। ਬੜੇ ਖੁਸ਼ ਹੋਏ, ਓਥੇ ਇਕ ਮਲਕ ਭਾਗੋ ਸੀ, ਉਹ ਗਰੀਬਾਂ ਨੂੰ ਲੁਟਦਾ ਸੀ। ਭਾਗੋ ਨੇ ਜੱਗ ਕੀਤਾ। ਕਈ ਫਕੀਰ ਭੋਜਨ ਖਾਣ ਗਏ। ਪਰ ਗੁਰੂ ਜੀ ਨਾ ਗਏ। ਅੰਤ ਭਾਗੋ ਦੇ ਸੇਵਾਦਾਰ ਗੁਰੂ ਜੀ ਨੂੰ ਵੀ ਲੈ ਗਏ। ਗੁਰੂ ਜੀ ਲਾਲੋ ਨੂੰ ਪ੍ਰਸ਼ਾਦਾ ਲਿਆਉਣ ਵਾਸਤੇ ਕਿਹਾ। ਲਾਲੋ ਘਰੋਂ ਸੁਕੀ ਰੋਟੀ ਹੀ ਲੈ ਆਇਆ ਗੁਰੂ ਜੀ ਉਹ ਰੋਟੀ ਸੱਜੇ ਹੱਥ ਵਿਚ ਫੜ ਲਈ ਤੇ ਖੱਬੇ ਪੂਰੀਆਂ ਕਚੌਰੀਆਂ। ਗੁਰੂ ਜੀ ਦੋਹਾਂ ਹੱਥਾਂ ਨੂੰ ਘੁਟਿਆ। ਲਾਲੋ ਦੀਆਂ ਰੋਟੀਆਂ ਵਿਚੋਂ ਦੁੱਧ ਦੀਆਂ ਧਾਰਾਂ ਚੋਣ ਲੱਗ ਪਈਆਂ ਤੇ ਭਾਗੋ ਦੀਆਂ ਪੂਰੀਆਂ ਵਿਚੋਂ ਲਹੂ। ਗੁਰੂ ਜੀ ਬਚਨ ਕੀਤਾ-ਮਲਕ

ਜੀ! ਪਾਪ ਦੀ ਖੱਟੀ ਨ ਕਰਿਆ ਕਰੋ। ਪਾਪ ਦੀ ਕਮਾਈ ਲਹੂ ਬਰਾਬਰ ਹੈ, ਤੇ ਧਰਮ ਦੀ ਕਿਰਤ ਦੁੱਧ ਸਮਾਨ ਹੈ।

ਪਾਠ 8

# ਭਾਈ ਤਾਰੂ ਸਿੰਘ ਦੀ ਸ਼ਹੀਦੀ

ਮਾਝੇ, ਲਹੌਰ, ਮੁਸਲਮਾਨ, ਸੁਆਸਾਂ ਉਸਤਰੇ,

ਮਾਝੇ ਵਿਚ ਇਕ ਸਿੱਖ ਸੀ ਉਸਦਾ ਨਾਂ ਸੀ ਤਾਰੂ ਸਿੰਘ। ਉਸ ਵੇਲੇ ਪੰਜਾਬ ਵਿਚ ਮੁਸਲਮਾਨਾਂ ਦਾ ਰਾਜ ਸੀ। ਭਾਈ ਤਾਰੂ ਸਿੰਘ ਜੰਗਲਾਂ ਵਿਚ ਲੁਕੇ ਸਿੰਘਾਂ ਨੂੰ ਪ੍ਰਸ਼ਾਦਾ ਘਲਿਆ ਕਰਦਾ ਸੀ, ਲਾਹੌਰ ਸੂਬੇ ਉਸਨੂੰ ਸੱਦ ਘਲਿਆ। ਉਸ ਕਿਹਾ ਇਹ ਸੇਵਾ ਹੈ ਮੈਂ ਨਹੀਂ ਛੱਡ ਸਕਦਾ, ਸੂਬੇ ਨੂੰ ਗੁੱਸਾ ਚੜ੍ਹ ਗਿਆ। ਉਸ ਕਿਹਾ, ਮੁਸਲਮਾਨ ਹੋ ਜਾਹ ਨਹੀਂ ਤੇ ਤੇਰੀ ਸਿੱਖੀ ਕੱਢ ਦਿਆਂਗੇ ਭਾਈ ਜੀ ਕਿਹਾ, 'ਮੇਰੀ ਸਿੱਖੀ ਸੁਆਸਾਂ ਨਾਲ ਨਿਭੇਗੀ। ਸੂਬੇ ਨੇ ਕੇਸ ਮੁਨੰਨੇ ਚਾਹੇ ਉਹ ਕੈਂਚੀ ਉਸਤਰੇ ਨਾਲ ਵੀ ਨਾ ਮੁੰਨੇ ਗਏ। ਅਖੀਰ ਮੋਚੀ ਨੂੰ ਸੱਦ ਕੇ ਖੋਪਰੀ ਸਮੇਤ ਕੇਸ ਲੁਹਾ ਦਿਤੇ। ਓਧਰ ਸੂਬੇ ਦਾ ਪੇਸ਼ਾਬ ਬੰਦ ਹੋ ਗਿਆ, ਕਿਸੇ ਦਾਰੂ ਕਾਟ ਨਾ ਕੀਤੀ ਭਾਈ ਸੁਬੇਗ ਸਿੰਘ ਕਿਹਾ ਭਾਈ ਜੀ ਦਾ ਜੋੜਾ ਸਿਰ ਤੇ

ਮਾਰੋ। ਫੇਰ ਪੇਸ਼ਾਬ ਆਵੇਗਾ। ਮਰਦਾ ਕੀ ਨਹੀਂ ਕਰਦਾ, ਜਿਓਂ ਜਿਓਂ ਭਾਈ ਜੀ ਦੀ ਜੁੱਤੀ ਵਜੇ ਸੂਬੇ ਨੂੰ ਪੇਸ਼ਾਬ ਆਵੇ ਉਸ ਨੂੰ ਏਨੀਆਂ ਜੁੱਤੀਆਂ ਪਈਆਂ ਕਿ ਸੂਬਾ ਜੁੱਤੀਆਂ ਦੀ ਮਾਰ ਨਾਲ ਹੀ ਮਰ ਗਿਆ। ਭਾਈ ਜੀ ਨੇ ਸੂਬੇ ਤੋਂ ਪਿਛੋਂ ਚਲਾਣਾ ਕੀਤਾ। ਭਾਈ ਜੀ ਦੀ ਸਿੱਖੀ ਕੇਸਾਂ ਸੁਆਸਾਂ ਨਾਲ ਨਿਭੀ। ਬਾਲਕੋ ਤੁਸੀਂ ਵੀ ਅਰਦਾਸ ਕਰੋ ਕਿ ਸਾਡੀ ਸਿੱਖੀ ਕੇਸਾਂ ਨਾਲ ਨਿਭੇ।

ਪਾਠ ੭

# ਮਾਲਾ

ਭਗਤ, ਰਖਵਾਲਾ, ਸੁਬ੍ਹਾ, ਧਿਆਨ,

ਮਾਲਾ ਭਗਤ ਜਨਾਂ ਦਾ ਗਹਿਣਾ।
ਸਿਮਰਨ ਕਰਨਾ ਰਾਜੀ ਰਹਿਣਾ।1।
ਬੱਚੇ ਧੰਨ ਜੁ ਫੇਰਨ ਮਾਲਾ।
ਸਤਿਗੁਰ ਉਨ੍ਹਾਂ ਦਾ ਰਖਵਾਲਾ।2।
ਮਾਰ ਚੌਂਕੜਾ ਜਪਦੇ ਨਾਮ।
ਦੋਨੋਂ ਵਕਤ ਸੁਬ੍ਹਾ ਤੇ ਸ਼ਾਮ।3।
ਗੁਰ ਚਰਨਾਂ ਨਾਲ ਰਹਿੰਦੇ ਜੁੜੇ।
ਮੰਦੇ ਕਰਮਾਂ ਵਲੋਂ ਮੁੜੇ।4।
ਧੰਨ ਪਿਤਾ ਤੇ ਧੰਨ ਹੈ ਮਾਈ।
ਸੰਥਾ ਸੁੰਦਰ ਜਿੰਨ੍ਹਾਂ ਪੜ੍ਹਾਈ।51

ਅੰਮ੍ਰਿਤ ਵੇਲੇ ਕਰ ਇਸ਼ਨਾਨ।
ਗੁਰ ਚਰਨਾਂ ਦਾ ਧਰਨ ਧਿਆਨ।6।
ਸਤਿ-ਸੰਗਤ ਵਿਚ ਜਾਕੇ ਉਹ।
ਗੁਰ ਬਾਣੀ ਨੂੰ ਗਾਕੇ ਉਹ।7।
ਬਸਤਾ ਲੈ ਜਾਂਦੇ ਪਾਠਸ਼ਾਲਾ।
ਅਗੇ ਪਿਛੇ ਫੇਰਨ ਮਾਲਾ।8।

## ਸਾਡੇ ਮਹਾਂ ਪੁਰਖ

ਮਹਾਂ ਪੁਰਖ, ਲਬਾ-ਲਬ, ਬਚਨ

ਜਿਹੜਾ ਰੱਬ ਦੀ ਯਾਦ ਕਰੇ ਉਹ ਮਹਾਂ ਪੁਰਖ ਹੁੰਦਾ ਹੈ। ਇਕ ਸੀ ਬਾਬਾ। ਉਸਦਾ ਨਾਉਂ ਸੀ ਬੈਂਕਾ। ਉਹ ਬੜਾ ਮਸਤ ਸੀ। ਮਸਤੀ ਵਿਚ ਲਬਾ-ਲਬ, ਲਬਾ-ਲਬ, ਆਖਿਆ ਕਰਦਾ। ਇਕ ਦਿਨ ਉਸ ਤਿੰਨ ਆਸਣ ਵਛਾਏ। ਆਖਿਆ ਆਓ ਗੁਰੂ ਬਾਲਕ ਸਿੰਘ ਜੀ ਆਓ ਸਤਿਗੁਰੂ ਰਾਮ ਸਿੰਘ ਜੀ ਆਓ ਗੁਰੂ ਹਰੀ ਸਿੰਘ ਜੀ ਉਸ ਦੇ ਬਚਨ ਸਤ ਹੋਏ।

ਬੁੱਢਾ, ਮਸਤ, ਲਾਂਗਰੀਆਂ।

ਇਕ ਸੀ ਬਾਬਾ। ਉਸਦਾ ਨਾਉਂ ਸੀ ਬੁੱਢਾ ਸਿੰਘ। ਉਹ ਬੜਾ ਭਜਨ ਕਰਦਾ ਸੀ! ਬੜਾ ਮਸਤ ਸੀ। ਉਸ ਇਕ ਮੇਲਾ ਕੀਤਾ। ਬੜੀ ਸੰਗਤ ਆਈ।

ਬੜਾ ਰਾਜੀ ਹੋਇਆ। ਮਸਤੀ ਆ ਗਈ, ਲੰਗਰ ਵਿੱਚ ਚਲਾ ਗਿਆ। ਤਪਦੀ ਲੋਹ ਤੇ ਚੜ੍ਹ ਗਿਆ ਆਪਣੇ ਪੁੱਤਰ ਨੂੰ ਲੋਹ ਹੇਠਾਂ ਸੁਟ ਦਿਤਾ ਅਤੇ ਅੱਗ ਠੰਡੀ ਹੋ ਗਈ। ਲਾਂਗਰੀਆਂ ਕਿਹਾ ਕਿ ਲੰਗਰ ਖੁਲ੍ਹਾ ਹੋ ਗਿਆ, ਸਤਿਗੁਰਾਂ ਬਚਨ ਕੀਤਾ ਮਸਤੀ ਨਾਲ ਲੰਗਰ ਖੁਲ੍ਹਾ ਨਹੀਂ ਹੁੰਦਾ ਅਜ ਤਾਂ ਲੰਗਰ ਸੋਧ ਦਾ ਹੈ।

ਜਵੰਦ, ਸ਼ਹੀਦ, ਗੁਜਾਰੇ, ਅਫਸਰ, ਸ਼ਰਮਿੰਦਾ

ਇਕ ਸੀ ਬਾਬਾ ਉਸ ਦਾ ਨਾਉਂ ਸੀ ਜਵੰਦ ਸਿੰਘ। ਉਹ ਸੀ ਜਿੰਦਾ ਸ਼ਹੀਦ। ਜਿਸ ਇਲਾਕੇ ਵਿਚ ਉਹ ਰਹਿੰਦਾ ਸੀ, ਓਥੇ ਕਾਲ ਪੈ ਗਿਆ। ਲੋਕ ਦੁਖੀ ਹੋਏ। ਸ਼ਾਹ ਨੇ ਦਾਣੇ ਘੁਟ ਲਏ। ਬਾਬਾ ਸ਼ਾਹ ਕੋਲ ਗਿਆ। ਬਾਬੇ ਦਾਣੇ ਮੰਗੇ। ਸ਼ਾਹ ਨੇ ਨਾਂਹ ਕਰ ਦਿਤੀ। ਸ਼ਾਹ ਆਖਿਆ ਦਾਣੇ ਗੁਜਾਰੇ ਜਿੰਨੇ ਹਨ। ਬਾਬੇ ਬੂਹਾ ਖੋਲ੍ਹਾ ਦਿਤਾ ਗੁਦਾਮ ਲੁਟਾ ਦਿਤਾ। ਗੁਜ਼ਾਰੇ ਜੋਗੇ ਰਹਿਣ ਦਿਤੇ। ਲੈਣ ਵਾਲਿਆਂ ਦੇ ਨਾਂ ਲਿਖ ਲਏ। ਸ਼ਾਹ ਰਪਟ ਲਿਖਾਈ। ਅਫਸਰ ਆਏ ਬਾਬੇ ਕਹਿਆ। ਇਹ ਕਹਿੰਦਾ ਸੀ, ਦਾਣੇ ਗੁਜ਼ਾਰੇ ਜੋਗੇ ਹਨ। ਸ਼ਾਹ ਸ਼ਰਮਿੰਦਾ ਹੋ ਗਿਆ, ਥਾਣੇਦਾਰ ਮੁੜ ਗਿਆ। ਸਮਾਂ

ਲਗਣ ਤੇ ਦਾਣੇ ਵਾਲੇ ਮੋੜ ਗਏ। ਸਾਰੇ ਆਖਣ ਧੰਨ ਬਾਬਾ ਜਵੰਦ ਸਿੰਘ।

ਬਘੀਆ, ਕੀਰਤਨ, ਮੋਟਰਾਂ, ਸ੍ਰੀ ਭੈਣੀ ਸਾਹਿਬ

ਇਕ ਸੀ ਸਰਦਾਰ, ਉਸਦਾ ਨਾਂ ਸੀ ਆਤਮਾ ਸਿੰਘ। ਗੁਰੂ ਘਰ ਦਾ ਬੜਾ ਸੇਵਕ ਸੀ, ਘਰ ਵਿਚ ਬਘੀਆਂ ਸਨ, ਘਰ ਮੋਟਰਾਂ ਸਨ, ਘਰ ਵਿਚ ਨੌਕਰ ਸਨ, ਪਰ ਜਦੋਂ ਭੈਣੀ ਸਾਹਿਬ ਆਉਂਦੇ ਭਾਰ ਢੋਂਦੇ। ਜੂਠੇ ਭਾਂਡੇ ਮਾਂਜਦੇ। ਆਪਣੀ ਸਰਦਾਰਨੀ ਨਾਲ ਮਿਲਕੇ ਕੀਰਤਨ ਵੀ ਬੜਾ ਕਰਦੇ। ਬੜਾ ਦਾਨ ਵੀ ਕਰਦੇ। ਸਤਿਗੁਰੂ ਪ੍ਰਤਾਪ ਸਿੰਘ ਜੀ ਉਨ੍ਹਾਂ ਤੇ ਬੜੇ ਪ੍ਰਸੰਨ ਸਨ।

ਦਇਆ, ਪ੍ਰਬੰਧ, ਦੀਵਾਨ, ਪ੍ਰਸੰਨ

ਇਕ ਸੀ ਸਰਦਾਰ, ਉਸਦਾ ਨਾਂ ਸੀ ਦਇਆ ਸਿੰਘ ਮੇਲਿਆ ਤੇ ਆਉਂਦਾ ਦੀਵਾਨ ਦਾ ਪ੍ਰਬੰਧ ਕਰਦਾ। ਪਿਆਰੀ ਸਾਧ ਸੰਗਤ, ਕਹਿ ਅਵਾਜ਼ਾਂ ਦੇਂਦਾ। ਘਰ ਗਏ ਸਾਧਾਂ ਦੀ ਸੇਵਾ ਕਰਦਾ। ਸਦਾ ਹੁਕਮ ਵਿਚ ਰਹਿੰਦਾ, ਸਤਿਗੁਰੂ ਉਸਤੇ ਬੜੇ ਪ੍ਰਸੰਨ ਸਨ।

# ਪੰਜ ਕੱਕੇ

ਦਸ਼ਮੇਸ਼ ਪਿਤਾ ਪੰਥ ਸਾਜਿਆ। ਅੰਮ੍ਰਿਤ ਛਕਾਇਆ। ਤਿਆਰ ਬਰਤਿਆਰ ਰਹਿਣ ਵਾਸਤੇ ਹੁਕਮ ਕੀਤਾ। ਕੇਸ, ਕੰਘਾ, ਕੜਾ, ਕਛਹਿਰਾ ਤੇ ਕਿਰਪਾਨ ਹਰ ਵੇਲੇ ਰਖਣ ਵਾਸਤੇ ਹੁਕਮ ਕੀਤਾ। ਇਹ ਪੰਜ ਕੱਕੇ ਹਨ ਇਨ੍ਹਾਂ ਦਾ ਹਰ ਸਿੱਖ ਨੂੰ ਧਾਰਨੀ ਹੋਣਾ ਜ਼ਰੂਰੀ ਹੈ।

# ਭਰਾਵਾਂ ਦੀਆਂ ਗੱਲਾਂ

ਲਛਮਨ, ਸ਼ਤਰੂਘਣ, ਸੌਂਪਿਆ, ਖੜਾਵਾਂ

ਰਾਮ, ਲਛਮਨ, ਭਰਤ, ਸ਼ਤਰੁਘਣ ਭਰਾ ਸਨ। ਉਨ੍ਹਾਂ ਦਾ ਬੜਾ ਪਿਆਰ ਸੀ। ਰਾਮ ਜੀ ਵਡੇ ਸਨ। ਉਨ੍ਹਾਂ ਨੂੰ ਰਾਜ ਮਿਲਣਾ ਸੀ ਪਰ ਬਨਵਾਸ ਮਿਲ ਗਿਆ। ਰਾਮ ਜੀ ਬਨਾਂ ਨੂੰ ਗਏ। ਲਛਮਣ ਵੀ ਬਨਾਂ ਨੂੰ ਨਾਲ ਚਲਿਆ ਗਿਆ। ਭਰਤ ਨੂੰ ਰਾਜ ਸੌਂਪਿਆ ਗਿਆ। ਉਹ ਕਹੇ ਰਾਜ ਰਾਮ ਜੀ ਦਾ ਹੈ, ਰਾਜ ਰਾਮ ਕਰਨਗੇ ਰਾਮ ਜੀ ਕਹਿਆ–ਭਰਤ ਜੀ ਰਾਜ ਤੁਸੀਂ ਕਰੋ। ਭਰਤ ਮੰਨ ਤਾਂ ਗਿਆ, ਪਰ ਤਖਤ ਤੇ ਰਾਮ ਜੀ ਦੀਆਂ ਖੜਾਵਾਂ ਰਖੀਆ। ਆਪ ਭੁੰਜੇ ਬਹਿ ਰਾਜ ਕੀਤਾ। ਉਹ ਬੜੇ ਚੰਗੇ ਭਰਾ ਸਨ। ਉਹ ਬੜਾ ਪਿਆਰ ਕਰਦੇ ਸਨ। ਛੋਟੇ ਵਡੇ ਦੀ ਆਗਿਆ ਵਿਚ ਰਹਿੰਦੇ ਸਨ।

ਸਤਿਗੁਰੂ, ਹੁਕਮ, ਨਿਗਾਹ, ਪ੍ਰਦੇਸ਼, ਸੰਗਤ

ਸਤਿਗੁਰੂ ਰਾਮ ਸਿੰਘ ਜੀ ਦੇ ਗੁਰੂ ਹਰੀ ਸਿੰਘ ਜੀ ਭਰਾ ਸਨ। ਇਨ੍ਹਾਂ ਦਾ ਵੀ ਬੜਾ ਪਿਆਰ ਸੀ, ਵਡੇ ਭਰਾ ਪਿਆਰ ਕਰਦੇ ਸਨ ਛੋਟੇ ਹੁਕਮ ਵਿਚ ਰਹਿੰਦੇ ਸਨ। ਅਗੋਂ ਨਹੀਂ ਸਨ ਬੋਲਦੇ, ਨਿਗਾਹ ਹੇਠਾਂ ਰਖਦੇ ਸਨ। ਹੁਕਮ ਵਿਚ ਰਹਿਣ ਕਾਰਣ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ਼ ਪਿਛੋਂ ਸੰਗਤ ਦੀ ਬਾਂਹ ਉਨ੍ਹਾਂ ਨੂੰ ਫੜਾਈ।

## ਬਾਲ ਗੁਰੂ ਦੀਆਂ ਕਥਾਵਾਂ

ਦੁਆਪਰ, ਗਊਆਂ, ਕ੍ਰਿਸ਼ਨ, ਮਿੱਤਰਾਂ

ਦੁਆਪਰ ਵਿਚ ਕ੍ਰਿਸ਼ਨ ਜੀ ਹੋਏ ਹਨ। ਉਨ੍ਹਾਂ ਨੂੰ ਗਊਆਂ ਨਾਲ ਪਿਆਰ ਸੀ। ਉਹ ਦੁੱਧ ਪੀਂਦੇ ਸਨ। ਉਹ ਮੱਖਣ ਖਾਂਦੇ ਸਨ। ਜਿਵੇਂ ਮਿਲੇ ਛੱਕ ਜਾਂਦੇ ਸਨ। ਕ੍ਰਿਸ਼ਨ-ਭਗਤ ਉਨ੍ਹਾਂ ਨੂੰ ਮੱਖਣ ਚੋਰ ਵੀ ਆਖ ਦੇਂਦੇ ਹਨ। ਚੋਰ ਕਹਿਣਾ ਠੀਕ ਨਹੀਂ। ਉਹ ਮਿੱਤਰਾਂ ਦੀ ਮਦਦ ਵੀ ਕਰਦੇ ਸਨ। ਉਨ੍ਹਾਂ ਵੱਡੇ ਵੱਡੇ ਕੰਮ ਕੀਤੇ।

ਜਪਣਾ ਮਠਿਆਈਆਂ ਸਾਰਿਆਂ

ਗੁਰੂ ਨਾਨਕ ਜੀ ਬੜੇ ਚੰਗੇ ਸਨ। ਬਾਲ ਕਾਲ ਵਿਚ ਹਾਣੀਆਂ ਨਾਲ ਬਾਹਰ ਜਾਂਦੇ। ਨਾਮ ਜਪਣ ਲਈ ਕਹਿੰਦੇ। ਚੌਂਕੜੇ ਮਰਵਾਂਦੇ ਉਨ੍ਹਾਂ ਨੂੰ ਮਠਿਆਈਆਂ ਵੀ ਵੰਡਦੇ। ਉਹ ਸਾਰਿਆਂ ਨਾਲ ਪਿਆਰ ਕਰਦੇ।

ਗੰਗਾ, ਖੇਡਦਿਆਂ, ਲੜਾਈਆਂ, ਉਪਕਾਰ

ਗੁਰੂ ਗੋਬਿੰਦ ਸਿੰਘ ਜੀ ਬਾਲ ਉਮਰ ਵਿੱਚ ਸੋਨੇ ਦੇ ਕੜੇ ਪਾਏ, ਗੰਗਾ ਤੇ ਖੇਡਣ ਗਏ। ਖੇਡਦਿਆਂ ਇਕ ਕੜਾ ਗੰਗਾ ਵਿਚ ਸੁਟ ਦਿਤਾ ਘਰ ਆਏ। ਮਾਤਾ ਪੁਛਿਆ, ਕਾਕਾ ਕੜਾ ਕਿਥੇ ਹੈ? ਓਥੇ, ਗੁਰੂ ਜੀ ਕਿਹਾ-ਗੁਰੂ ਮਾਤਾ ਜੀ ਨੂੰ ਨਾਲ ਲੈ ਗੰਗਾ ਤੇ ਗਏ। ਗੁਰੂ ਜੀ ਕੜਾ ਗੰਗਾ ਵਿੱਚ ਦੇਹ ਮਾਰਿਆ ਗੁਰੂ ਕਿਹਾ ਮਾਤਾ ਜੀ! ਓਥੇ ਸੁਟਿਆ, ਸੀ।

ਗੁਰੂ ਜੀ! ਢਾਣੀਆਂ ਬਣਾ ਲੜਾਈਆਂ ਵੀ ਲੜਿਆ ਕਰਦੇ ਸਨ। ਇਨ੍ਹਾਂ ਬੜੇ ਉਪਕਾਰ ਕੀਤੇ।

ਖੇਡਦਿਆਂ, ਮਦਦ, ਹਾਣੀਆਂ

ਗੁਰੂ ਰਾਮ ਸਿੰਘ ਜੀ ਬਾਲ ਉਮਰ ਵਿੱਚ ਹਾਣੀਆਂ

ਨਾਲ ਖੇਡਦੇ ਸਨ ਉਨ੍ਹਾਂ ਨੂੰ ਮਾਲਾ ਦੇਂਦੇ ਸਨ। ਉਨ੍ਹਾਂ ਨੂੰ ਨਾਮ ਜਪਣ ਲਈ ਆਖਿਆ ਕਰਦੇ ਸਨ। ਮਹਾਰਾਜ ਬੁਧ ਸਿੰਘ ਜੀ ਦੇ ਖੇਡਦਿਆਂ ਹਾਰਨ ਲਗਦੇ ਸਨ ਤਾਂ ਸਤਿਗੁਰੂ ਉਨ੍ਹਾਂ ਦੀ ਮਦਦ ਕਰ ਜਤਾ ਦਿਆ ਕਰਦੇ।

### ਹਾਣੀਆਂ ਪੰਜ ਗ੍ਰੰਥੀ ਵਰਤਾਇਆ

ਸਤਿਗੁਰੂ ਪ੍ਰਤਾਪ ਸਿੰਘ ਜੀ ਬਾਲ ਕਾਲ ਵਿੱਚ ਬੜੇ ਤੇਜ਼ ਸਨ। ਇਹ ਲਿਖਣਾ ਨਹੀਂ ਜਾਣਦੇ ਸਨ। ਕਈ ਵੇਰ ਹਾਣੀਆਂ ਨੂੰ ਨਾਲ ਲੈ ਪੰਜ ਗ੍ਰੰਥੀ ਦਾ ਅਖੰਡ ਪਾਠ ਟੋਰ ਦੇਂਦੇ ਸਨ। ਘਿਉ ਦੀ ਜੋਤ ਜਗਾਂਦੇ ਸਨ। ਵਾਰੀ ਵਾਰੀ ਰੌਲ ਲਾਂਦੇ ਸਨ। ਭੋਗ ਸਮੇਂ, ਮਾਤਾ ਜੀ ਕੜਾਹ ਪ੍ਰਸ਼ਾਦ ਵਰਤਾਇਆ ਕਰਦੇ ਸਨ। ਮਹੀਨਾ ਮਹੀਨਾ ਇਵੇਂ ਜਾਰੀ ਰਖਦੇ ਸਨ। ਬਾਣੀ ਨਾਲ ਇਨ੍ਹਾਂ ਨੂੰ ਬੜਾ ਪਿਆਰ ਸੀ ਇਹ ਨਾਮ ਵੀ ਜਪਾਂਦੇ ਸਨ।

### ਸਤਿਗੁਰੂ ਮਹਾਰਾਜ ਮਾਜਿਆਂ

ਸਮੇਂ ਦੇ ਸਤਿਗੁਰੂ ਤੇ ਮਹਾਰਾਜ ਬੀਰ ਸਿੰਘ ਜੀ ਦਾ ਬੜਾ ਪਿਆਰ ਸੀ। ਹੁਣ ਵੀ ਬੜਾ ਪਿਆਰ ਹੈ। ਸਤਿਗੁਰਾਂ ਦਾ ਹੁਕਮ ਇਹ ਬੜੇ ਚਾਓ ਨਾਲ ਮੰਨਦੇ ਸਨ। ਵਡੇ ਵਡੇ ਮੇਲਿਆਂ 'ਚ ਇਹ ਸਾਧ

ਸੰਗਤ ਜੂਠੇ ਭਾਂਡੇ ਮਾਂਜਿਆ ਕਰਦੇ ਸਨ ਤੇ ਹੁਣ ਵੀ ਮਾਂਜਦੇ ਹਨ।

## ਭਾਰਤ ਦਾ ਰਾਜ

ਮੁਸਲਮਾਨ, ਪੰਚਾਇਤ, ਚੰਡੀਗੜ੍ਹ, ਡਿਪਟੀ-ਕੁਮਿਸ਼ਨਰ

ਭਾਰਤ ਸਾਡਾ ਦੇਸ਼। ਇਸ ਵਿਚ ਹਿੰਦੂ, ਸਿੱਖ, ਮੁਸਲਮਾਨ, ਈਸਾਈ ਤੇ ਹੋਰ ਧਰਮਾਂ ਵਾਲੇ ਵਸਦੇ ਹਨ। ਸਾਰੇ ਮਿਲ ਜੁਲ ਕੇ ਵਸਦੇ ਹਨ। ਦੇਸ਼ ਦੀ ਵਡੀ ਪੰਚਾਇਤ ਹੈ।

ਉਹ ਦਿੱਲੀ ਵਿਚ ਹੈ। ਰਾਜਾਂ ਵਿਚ ਆਪਣੀਆਂ ਪੰਚਾਇਤਾਂ ਹਨ। ਪੰਜਾਬ ਦਾ ਪੰਚਾਇਤ ਘਰ ਚੰਡੀਗੜ੍ਹ ਹੈ। ਜ਼ਿਲਿਆਂ ਵਿਚ ਡਿਪਟੀ ਕਮਿਸ਼ਨਰ ਹਨ। ਉਨ੍ਹਾਂ ਵਿਚ ਕਈ ਤਸੀਲਾਂ ਹੁੰਦੀਆਂ ਹਨ। ਇਲਾਕੇ ਇਲਾਕੇ ਥਾਣੇ ਹਨ। ਪਿੰਡਾਂ ਵਿਚ ਨੰਬਰਦਾਰ ਹਨ ਪਿੰਡ ਪਿੰਡ ਵਿਚ ਪੰਚਾਇਤਾਂ ਵੀ ਹਨ। ਸਾਡਾ ਦੇਸ਼ ਬੜਾ ਚੰਗਾ ਹੈ।

## ਪੰਜ ਪਿਆਰੇ

ਸਿੱਖਾਂ ਨੂੰ ਰਾਜ ਮਿਲ ਗਿਆ। ਸਿੱਖ ਧਰਮ ਛੱਡ ਬੈਠੇ। ਸਤਿਗੁਰੂ ਰਾਮ ਸਿੰਘ ਜੀ ਸਿੱਖੀ ਦੀ ਮੁੜ ਸਾਜਨਾ ਕੀਤੀ। ਉਹਨਾਂ ਇਹਨਾਂ ਸਿੱਖਾਂ ਨੂੰ ਅੰਮ੍ਰਿਤ

ਛਕਾਇਆ। ਇਹ ਸਨ ਬਾਬਾ ਕਾਨ੍ਹ ਸਿੰਘ, ਬਾਬਾ ਲਾਹਬ ਸਿੰਘ, ਬਾਬਾ ਆਤਮਾ ਸਿੰਘ, ਬਾਬਾ ਨੈਣਾਂ ਸਿੰਘ ਅਤੇ ਬਾਬਾ ਸੁਧ ਸਿੰਘ। ਇਹ ਸਿੰਘ ਸਤਿਗੁਰਾਂ ਨੂੰ ਪਿਆਰੇ ਸਨ, ਅਜ ਸਾਨੂੰ ਵੀ ਪਿਆਰੇ ਹਨ।

## ਪੰਜ ਪਿਆਰੇ

ਗੁਰੂ ਗੋਬਿੰਦ ਸਿੰਘ ਜੀ ਦਰਬਾਰ ਲਾਇਆ, ਦਰਬਾਰ ਅਨੰਦ ਪੁਰ ਸਾਹਿਬ ਸੀ। ਗੁਰੂ ਜੀ ਹੁਕਮ ਕੀਤਾ ਮੈਨੂੰ ਸਿਰਾਂ ਦੀ ਲੋੜ ਹੈ ਪੰਜ ਸਿੱਖ ਉਠੇ। ਉਨ੍ਹਾਂ ਕਿਹਾ ਸਾਡੇ ਸਿਰ ਹਾਜ਼ਰ ਹਨ, ਗੁਰੂ ਜੀ ਉਨ੍ਹਾਂ ਦੇ ਸਿਰ ਵੱਡ ਦਿਤੇ, ਫੇਰ ਸਿਰ ਜੋੜ ਦਿਤੇ। ਗੁਰੂ ਜੀ ਉਨ੍ਹਾਂ ਦਾ ਨਾਉਂ ਸਿੰਘ ਰਖਿਆ। ਉਹ ਗੁਰੂ ਜੀ ਨੂੰ ਬੜੇ ਪਿਆਰੇ ਸਨ। ਉਹ ਸਿੰਘ ਸਨ, ਭਾਈ ਦਇਆ ਸਿੰਘ, ਭਾਈ ਧਰਮ ਸਿੰਘ, ਭਾਈ ਹਿੰਮਤ ਸਿੰਘ, ਭਾਈ ਮੁਹਕਮ ਸਿੰਘ, ਅਤੇ ਭਾਈ ਸਾਹਿਬ ਸਿੰਘ ਹੁਣ ਸਾਰੇ ਸਿੱਖ ਉਨ੍ਹਾਂ ਨੂੰ ਪਿਆਰੇ ਹੀ ਆਖਦੇ ਹਨ।

## ਸੋਹਣੇ ਸੁਲਤਾਨ

ਸੋਹਣਿਆਂ ਦੇ ਸੋਹਣੇ ਸੁਲਤਾਨ ਗੁਰੂ ਰਾਮ ਸਿੰਘ ਰੱਬੀ ਜੋਤ ਸ੍ਰੀ ਭੈਣੀ ਸਾਹਿਬ ਪ੍ਰਗਟਾਈ ਏ। ਸਦਾ

ਕੌਰ ਮਾਤਾ ਪਿਤਾ ਜੱਸਾ ਸਿੰਘ ਜੀ ਦੇ ਘਰ ਅਰਸ਼ਾਂ ਦੀ ਮੂਰਤੀ ਧਰਾ ਤੇ ਚਲੀ ਆਈ ਏ। ਪੰਚਮੀ ਪਯਾਰੀ ਦੀ ਨਿਆਰੀ ਸ਼ਾਨ ਅਜ ਹੋਈ ਪਹਿਨ ਕੇ ਬਸੰਤੀ ਸਾੜ੍ਹੀ ਫੂਲੀ ਨਾ ਸਮਾਈ ਏ। ਪ੍ਰਗਟੇ ਗੁਪਾਲ ਲਾਲ ਸਤਿਗੁਰੂ ਰਾਮ ਸਿੰਘ, ਨਾਮਧਾਰੀ ਪੰਥ ਨੂੰ ਵਧਾਈ ਏ! ਵਧਾਈ ਏ!!

## ਬਿਨਾਂ ਬੇੜੀ ਝਨਾਂ ਪਾਰ

ਝਨਾਂ ਭਲਿਆ ਮਲਾਹ

ਇਕ ਵੇਰ ਸਤਿਗੁਰੂ ਜੀ ਗੁਰੂ ਬਾਲਕ ਸਿੰਘ ਜੀ ਦੇ ਦਰਸ਼ਨ ਕਰਨ ਗਏ। ਵਾਪਸ ਮੁੜ, ਮਸਤਾਨੇ ਹੋ ਗਏ। ਸੰਗੀ ਸਾਥੀਆਂ ਨੂੰ ਛਡ ਇੱਕਲੇ ਮੁੜ ਆਏ, ਅਗੇ ਦਰਿਆ ਝਨਾਂ ਆ ਗਿਆ। ਕੰਢੇ ਤੇ ਬੇੜੀ ਤਿਆਰ ਸੀ। ਮਲਾਹ ਬੇੜੀ ਭਰ ਚੁੱਕਾ ਸੀ। ਗੁਰੂ ਜੀ ਕਿਹਾ 'ਭਲਿਆ ਲੋਕਾ! ਅਸਾਂ ਵੀ ਪਾਰ ਜਾਣਾ ਹੈ।' ਬੇੜੀ ਨੂੰ ਰੋਕ ਲੈ। ਮਲਾਹ ਸਤਿਗੁਰੂਾਂ ਨੂੰ ਕਮਲਾ ਰਮਲਾ ਜਾਣ ਕਹਿਣ ਲਗਾ, ਮਸਤਾਨਿਆਂ! ਤੂੰ ਠਹਿਰ ਤੈਨੂੰ ਦੂਜੀ ਵੇਰ ਪਾਰ ਲੈ ਜਾਵਾਂਗਾ, ਸਤਿਗੁਰੂ ਜੀ ਮੌਜ ਵਿਚ ਸਨ। ਕਹਿਣ ਲਗੇ, ਅਸੀਂ ਤੈਥੋਂ ਪਹਿਲੋਂ ਜਾਵਾਂਗੇ। ਇਕ ਰੁਖ ਦੀ ਟਾਹਣੀ ਤੋੜ ਲਈ ਤੇ ਪਾਣੀ ਤੇ ਮਾਰੀ ਤੇ ਮੁਖੋਂ ਬਚਨ ਕੀਤਾ 'ਵਰਨ ਦੇਵ! ਅਸੀਂ ਪਾਰ ਜਾਣਾ

ਹੈ।' ਇਤਨਾਂ ਕਹਿ ਪਾਣੀ ਵਿਚ ਚਰਨ ਰਖ ਦਿਤੇ ਤੇ ਤੁਰ ਪਏ। ਪਾਣੀ ਦਾ ਡਲ ਧਰਤੀ ਦਾ ਡਲ ਬਣ ਗਿਆ। ਸਤਿਗੁਰੂ ਜੀ ਉਪਰ ਜਾ ਰਹੇ ਸਨ, ਜਲ ਹੇਠਾ ਸੀ। ਬੇੜੀ ਦਾ ਮਲਾਹ ਤੇ ਪੂਰ ਹਕੇ-ਬਕੇ ਸਨ ਤੇ ਮਨ ਵਿਚ ਕਹਿ ਰਿਹਾ ਸੀ। ਇਹ ਤਾਂ ਆਪ ਅੱਲਾ ਹੈ! ਇਹਨੂੰ ਨਰਾਜ ਕਿਉਂ ਕੀਤਾ, ਬੇੜੀ ਅਧ ਵਿਚਾਲੇ ਸੀ ਤੇ ਸਤਿਗੁਰੂ ਜੀ ਪਾਰ ਜਾ ਚੁਕੇ ਸਨ। ਦੂਜੇ ਬੰਨੇ ਦੇ ਮੁਸਾਫਰਾਂ ਨੇ ਚਰਨਾਂ ਤੇ ਸੀਸ ਰਖ ਖੁਸ਼ੀਆਂ ਲਈਆਂ। ਸਤਿਗੁਰੂ ਜੀ ਅਗੇ ਨਿਕਲ ਗਏ।

## ਚੁਟਕਲਾ

ਸ਼ਹਿਰ ਤੋਂ ਬਾਹਰ ਇੱਕ ਖੁਲ੍ਹੇ ਮੈਦਾਨ ਵਿਚ ਕੁੱਝ ਮੁੰਡੇ ਖੇਡ ਰਹੇ ਸਨ। ਉਨ੍ਹਾਂ ਆਪਣੇ ਵਲ ਆਉਂਦਾ ਇਕ ਹਾਥੀ ਵੇਖਿਆ। ਹਾਥੀ ਉੱਤੇ ਇਕ ਆਦਮੀ ਸਵਾਰ ਸੀ ਆਦਮੀ ਬਹੁਤ ਮੋਟਾ ਸੀ। ਉਸਦੀ ਗੋਗੜ ਨਿਕਲੀ ਹੋਈ ਸੀ। ਜਦੋਂ ਹਾਥੀ ਉਥੋਂ ਲੰਘਿਆ ਤਾਂ ਆਦਮੀ ਦੀ ਗੋਗੜ ਵੇਖਕੇ ਮੁੰਡੇ ਹੱਸ ਪਏ। ਆਦਮੀ ਨੂੰ ਬੜਾ ਗੁੱਸਾ ਆਇਆ। ਉਸਨੂੰ ਉੱਚੀ ਸਾਰੀ ਕਿਹਾ—"ਕਿ ਤੁਸੀਂ ਹਾਥੀ ਤੇ ਚੜ੍ਹਿਆ ਆਦਮੀ ਕਦੀ ਨਹੀਂ ਡਿਠਾ ਕਿ ਇੰਜ ਮੂਰਖਾਂ ਵਾਂਗ ਹੱਸਦੇ ਹੋ।" ਮੁੰਡਿਆਂ ਜਵਾਬ ਦਿੱਤਾ ਅਸੀਂ ਹਾਥੀ

ਤੇ ਚੜ੍ਹਿਆ ਆਦਮੀ ਤਾਂ ਡਿੱਠਾ ਹੈ ਪਰ ਹਾਥੀ ਤੇ ਚੜ੍ਹਿਆ ਹਾਥੀ ਕਦੇ ਨਹੀਂ ਡਿਠਾ।

## ਕੂਕਾ

ਬਾਰੀ ਖੋਲ੍ਹਕੇ ਡਿਠਾ ਧਿਆਨ ਲਾਕੇ
ਗੜਵਾ ਖੂਹ ਤੇ ਰਿਹਾ ਖੜਕਾ ਕੂਕਾ।
ਠੰਡ ਠੂਰਕ ਨ ਏਸ ਸਰਸਾਮ ਹੋਵੇ
ਅੱਧੀ ਰਾਤ ਨੂੰ ਲਵੇ ਇਹ ਨਹਾ ਕੂਕਾ।
ਬਾਣੀ ਪੜ੍ਹੇ ਪ੍ਰੇਮ ਦੇ ਨਾਲ ਬਹਿਕੇ
ਨਿਤ ਉਚੀਆਂ ਸੁਰਾਂ ਲਗਾ ਕੂਕਾ।
ਇਹਦੇ ਸ਼ਬਦ ਦੇ ਵਿਚ ਤਾਸੀਰ ਡਾਢੀ
ਉਡਦੇ ਪੰਛੀਆਂ ਲਏ ਫਸਾ ਕੂਕਾ।
ਲਾਹਕੇ ਰੰਗ ਬ੍ਰੰਗੜੇ ਫੂਕ ਦਿਤੇ
ਚਿਟੇ ਕਪੜੇ ਦੇਵੇ ਪਵਾ ਕੂਕਾ।
ਅਸੀਂ ਸੁਖ ਆਰਾਮ ਨਾਲ ਸੌਣ ਵਾਲੇ
ਅੱਧੀ ਰਾਤ ਨੂੰ ਦੇਵੇ ਜਗਾ ਕੂਕਾ।
ਅਸੀਂ ਮਾਸ ਸ਼ਰਾਬ ਦੇ ਖਾਣ ਵਾਲੇ
ਨਿੱਤ ਰਿਹਾ ਇਹ ਸਾਨੂੰ ਹਟਾ ਕੂਕਾ।
ਪਿਛੋਂ ਲਹਿ ਜਾਵੇ ਸਾਥੋਂ ਰਤਨ ਸਿੰਘ
ਨਹੀਂ ਸਾਨੂੰ ਵੀ ਲਏ ਬਣਾ ਕੂਕਾ।

ਰਤਨ ਸਿੰਘ

# ਟੁਟੀ ਗੰਢੀ

ਮਝੈਲ, ਢਾਬ ਪੂੰਝਿਆ

ਬੇਮੁਖ ਮਝੈਲ ਜਦ ਘਰਾਂ ਨੂੰ ਗਏ ਤਾਂ ਉਹਨਾਂ ਦੀਆਂ ਮਾਵਾਂ ਭੈਣਾਂ ਤੇ ਇਸਤਰੀਆਂ ਨੇ ਬੜੀਆਂ ਝਾੜਾਂ ਪਾਈਆਂ। ਮਾਤਾ ਭਾਗੋ ਨੇ ਆਖਿਆ 'ਗੀਦੀਓ ਤਲਵਾਰਾਂ ਲਾਹ ਦਿਓ ਚੂੜੀਆਂ ਪਾ ਲਵੋ' ਤੁਸੀਂ ਗੁਰੂ ਜੀ ਨੂੰ ਬਿਦਾਵਾ ਲਿਖ ਦੇ ਆਏ ਹੋ ਡੁਬ ਮਰੋ। ਉਹਨਾਂ ਨੂੰ ਬੜੀ ਸ਼ਰਮ ਆਈ। ਆਖਰ ਉਹ ਗੁਰੂ ਜੀ ਵਾਸਤੇ ਕੁਰਬਾਨ ਹੋਣ ਲਈ ਤਿਆਰ ਹੋ ਗਏ। ਮਾਤਾ ਅਗੇ ਲਗ ਟੁਰੀ ਉਹ ਸਿੰਘ ਮਗਰ ਲਗ ਟੁਰ ਪਏ। ਉਹਨਾਂ ਵੇਖ ਲਿਆ ਸ਼ਾਹੀ ਫੌਜਾਂ ਅਜੇ ਭੀ ਗੁਰੂ ਜੀ ਦਾ ਪਿਛਾ ਕਰ ਰਹੀਆਂ ਹਨ। ਇਹਨਾਂ ਦੀਨੇ ਦੀ ਢਾਬ ਲਾਗੇ ਜਾ ਡੇਰਾ ਲਾਇਆ। ਫੌਜਾਂ ਪਾਣੀ ਦੀ ਭਾਲ ਵਿਚ ਢਾਬ ਦੇ ਲਾਗੇ ਪੁਜੀਆਂ ਤਾਂ ਸਿੰਘਾਂ ਨੇ ਇਕ ਦਮ ਸ਼ਲਕ ਮਾਰੀ। ਦੁਸ਼ਮਣ ਦੇ ਸਥਰ ਲਾਹ ਦਿਤੇ। ਆਖਰ ਬਹੁਤਿਆਂ ਅਗੇ ਥੋੜਿਆਂ ਦੀ ਪੇਸ਼ ਕਾਹਦੀ ਸੀ। ਇਕ ਇਕ ਨੇ ਅਨੇਕਾਂ ਮਾਰੇ ਅਤੇ ਸ਼ਹੀਦੀਆਂ ਪਾ ਗਏ।

ਗੁਰੂ ਜੀ ਇਹ ਸਭ ਕੁਝ ਦੇਖ ਰਹੇ ਸਨ। ਜਦ ਸ਼ਾਹੀ ਫੌਜਾਂ ਪਿਛਾਂਹ ਹਟੀਆਂ ਤਾਂ ਗੁਰੂ ਜੀ ਉਥੇ ਪੁਜੇ। ਇਕ ਇਕ ਦਾ ਮੂੰਹ ਰੁਮਾਲ ਨਾਲ ਪੂੰਝਿਆ। ਤੇ ਉਹਨਾਂ ਨੂੰ 'ਦਸ ਹਜਾਰੀ, ਤੀਸ ਹਜ਼ਾਰੀ' ਦਾ

ਖਿਤਾਬ ਬਖਸ਼ਿਆਂ ਜਦ ਮਹਾਂ ਸਿੰਘ ਪਾਸ ਪੁਜੇ ਤਾਂ ਉਹ ਸਿਸਕ ਰਿਹਾ ਸੀ। ਗੁਰੂ ਜੀ ਜਹਾਨਾਂ ਦੀ ਬਾਦਸ਼ਾਹੀ ਦੇਣੀ ਚਾਹੀ, ਮਗਰ ਉਸ ਬਿਦਾਵਾ ਪਾੜਣ ਦਾ ਇਸ਼ਾਰਾ ਕੀਤਾ, ਗੁਰੂ ਜੀ ਪੇਟੀ ਵਿਚੋਂ ਉਹ ਕਾਗਜ਼ ਕੱਢਿਆ ਤੇ ਮਹਾਂ ਸਿੰਘ ਦੇ ਸਾਹਮਣੇ ਪਾੜ ਦਿਤਾ। ਸਿੰਘ ਸੁਰਖਰੂ ਹੋ ਸਚ ਖੰਡ ਗਿਆ। ਤੇ ਟੁਟੀਆਂ ਨੂੰ ਮੇਲ ਕੇ ਖੁਸ਼ੀਆਂ ਬਖਸ਼ੀਆਂ।

## ਬਹਾਦੁਰ ਮਰਹੱਟਾ

ਸ਼ਿਵਾ ਜੀ ਆਪਣੇ ਸਪਾਹੀਆਂ ਨਾਲ ਇੱਕ ਕਿਲ੍ਹੇ ਵਿਚ ਸਨ। ਮੁਗਲ ਫੌਜ ਨੇ ਹੱਲਾ ਬੋਲ ਦਿਤਾ। ਸਪਾਹੀਆਂ ਕਿਲ੍ਹੇ ਦੇ ਦਰਵਾਜ਼ੇ ਬੰਦ ਕਰ ਦਿਤੇ। ਪਰ ਮੁਗਲਾਂ ਗੋਲੇ ਵਰ੍ਹਾਣੇ ਸ਼ੁਰੂ ਕਰ ਦਿਤੇ। ਰਾਤ ਵੇਲੇ ਕਿਲ੍ਹੇ ਦੀ ਕੰਧ ਨੂੰ ਬਾਰੂਦ ਨਾਲ ਉਡਾਣ ਦਾ ਮਤਾ ਪਕਾਇਆ ਮੁਗਲ ਸਪਾਹੀਆਂ ਨੂੰ ਕਿਲ੍ਹੇ ਦੇ ਅੰਦਰ ਜਾਣ ਵਾਲੀ ਪਾਣੀ ਦੀ ਨਾਲੀ ਨਜ਼ਰੀਂ ਆਈ, ਉਨ੍ਹਾਂ ਉਥੇ ਬਾਰੂਦ ਰਖ ਕਿਲ੍ਹੇ ਦੀ ਫਸੀਲ ਨੂੰ ਉਡਾਣ ਦੀ ਠਾਣ ਲਈ। ਮੁਗਲਾਂ ਬਾਰੂਦ ਨਾਲ ਸਾਰੀ ਨਾਲੀ ਭਰ ਦਿਤੀ ਤੇ ਪਲੀਤੇ ਨੂੰ ਅੱਗ ਲਾ ਦਿਤੀ। ਇਹ ਵੇਖ ਇੱਕ ਬਹਾਦਰ ਮਰਹੱਟਾ ਜਿਹੜਾ ਪਹਿਰਾ ਦੇ ਰਿਹਾ ਸੀ ਅਗ੍ਹਾਂ ਵਧਿਆ ਤੇ ਜਾਨ ਤੇ ਖਤਰਾ ਲੈ ਬਾਰੂਦ ਨੂੰ ਦੂਰ ਹਟਾਉਣ ਲਗ ਪਇਆ। ਬਾਰੂਦ

ਤਾਂ ਪਰਾਂ ਹਟ ਗਿਆ ਮਗਰ ਉਸਨੂੰ ਅੱਗ ਲਗ ਗਈ। ਅੱਗ ਲਗਣ ਦੀ ਦੇਰ ਸੀ, ਸਪਾਹੀ ਦਾ ਕੀਮਾ ਕੀਮਾ ਹੋ ਗਿਆ ਤੇ ਸਿਰ ਨਾਲੀ ਵਿਚ ਆ ਫਸਿਆ।

ਇਹ ਸੁਣ ਸ਼ਿਵਾ ਜੀ ਆਪ ਉਥੇ ਪੁੱਜਾ ਤੇ ਵੇਖਿਆ ਕਿ ਪਹਿਰੇਦਾਰ ਜਾਨ ਤੇ ਖੇਡ ਗਿਆ ਹੈ। ਬਹੁਤ ਪ੍ਰਸੰਨ ਹੋਇਆ ਅਤੇ ਆਖਿਆ ਅਜੇਹੇ ਬਹਾਦੁਰ ਹੀ ਕੌਮਾਂ ਦਾ ਸਿਰ ਉਚਾ ਕਰਦੇ ਹਨ।

ਬੱਚਿਓ! ਸਾਨੂੰ ਚਾਹੀਦਾ ਹੈ ਕਿ ਜੇ ਦੇਸ਼ ਤੇ ਭੀੜ ਬਣੇ ਤਾਂ ਜਾਨਾਂ ਵਾਰ ਦੇਈਏ।

# ਦੋ ਸ਼ਬਦ

ਪੂਰਬੀਅਤ ਦੇ ਆਲਮ ਬ੍ਰਦਾਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਭਾਰਤ ਦੇ ਨੌ-ਜਵਾਨਾਂ ਤੇ ਖਾਸ ਕਰਕੇ ਪੜ੍ਹੇ ਲਿਖੇ ਸਜਣਾਂ ਵਿਚ ਵਧ ਰਹੀ ਨਾਸਤਕਤਾ ਨੂੰ ਵੇਖਕੇ ਬੜੇ ਹੀ ਸੋਚ ਵਿਚ ਪੈ ਜਾਂਦੇ ਸਨ, ਅਤੇ ਬਚਨ ਕੀਤਾ ਕਰਦੇ ਸਨ, ਕਿ ਇਸ ਵੇਗ ਨੂੰ ਕਿਵੇਂ ਠਲਿਆ ਜਾਵੇ। ਉਹ ਚਾਹੁੰਦੇ ਸਨ ਕਿ ਮੇਰੇ ਦੇਸ਼ ਦੇ ਨੌ ਜਵਾਨ, ਧਰਮੀ, ਪਰਉਪਕਾਰੀ ਸਾਹਸੀ ਦੇਸ਼ ਭਗਤ ਤੇ ਸੂਰਮੇ ਹੋਣ। ਇਸਦਾ ਆਪ ਇਕੋ ਇਕ ਹੱਲ ਦਸਿਆ ਕਰਦੇ ਸਨ ਕਿ ਵਿਦਿਆ ਦੇ ਢਾਂਚੇ ਨੂੰ ਬਦਲਿਆ ਜਾਵੇ। ਵਿਦਿਆਰਥੀਆਂ ਨੂੰ ਉਹ ਪੁਸਤਕਾਂ ਪੜ੍ਹਨ ਵਾਸਤੇ ਦਿਤੀਆਂ ਜਾਣ, ਜਿਨ੍ਹਾਂ ਵਿਚ ਧਰਮ ਅਤੇ ਪਰ-ਉਪਰਕਾਰ ਦੇ ਪਾਠ ਹੋਣ।

ਉਨ੍ਹਾਂ ਦਾ ਪਵਿਤਰ ਉਪਦੇਸ਼ ਸੁਣ, ਦਾਸ ਨੇ ਇਹ ਲੜੀ ਅਰੰਭ ਦਿਤੀ। ਪਤਾ ਨਹੀਂ ਮੈਂ ਕਿਥੋਂ ਤਕ ਸਫਲ ਹੋਇਆ ਹਾਂ ਇਹ ਪਾਠਕ ਜਨ ਨਿਰਨਾਂ ਕਰਨ। ਵੈਸੇ ਪੂਜਯ ਮਹਾਰਾਜ ਬੀਰ ਸਿੰਘ ਜੀ ਜਿਹੜੇ ਆਪਣੇ ਗੁਰ ਪਿਤਾ ਦੇ ਅੱਖਰ ਅੱਖਰ ਤੇ ਚਲਣ ਦੇ ਚਾਹਵਾਨ ਹਨ, ਅਤੀ ਰੁਝੇਵੇਂ ਦੇ ਹੁੰਦਿਆਂ ਹੋਇਆਂ ਇਸ ਨਾਕਾਰੇ ਉਦਮ ਨੂੰ ਪੜ੍ਹਨ ਦੀ ਕਿਰਪਾਲਤਾ ਕੀਤੀ ਅਤੇ ਬੜੇ ਨੇਕ ਸੁਝਾਉ ਦਿਤੇ। ਮੈਂ ਉਨ੍ਹਾਂ ਦਾ ਅਤੀ ਰਿਣੀ ਹਾਂ।

ਇਸ ਪੋਥੀ ਵਿਚ ਬੱਚਿਆਂ ਦੀ ਬੁਧੀ ਅਨੁਸਾਰ ਵਾਕ ਛੋਟੇ, ਸਾਖੀਆਂ ਛੋਟੀਆਂ ਅਤੇ ਸੁਖੈਨ ਸ਼ਬਦਾਂ ਦੀ ਵਰਤੋਂ ਕੀਤੀ ਹੈ। ਨਵੇਂ ਸ਼ਬਦ ਪਾਠ ਦੇ ਅਰੰਭ ਵਿਚ, ਅਤੇ ਔਖੇ ਸ਼ਬਦਾਂ ਦੇ ਅਰਥਾਂ ਨੂੰ ਅੰਤ ਵਿਚ ਦਿਤਾ ਹੈ। ਵਿਦਿਆਰਥੀਆਂ ਨੂੰ ਧਿਆਨ ਨਾਲ ਪੜ੍ਹਨ ਦੇ ਆਸ਼ੇ ਨੂੰ ਮੁਖ ਰਖਦਿਆਂ, ਹਰ ਪਾਠ ਦੇ ਪਿਛੋਂ ਪ੍ਰਸ਼ਨਾਵਲੀ ਦਿਤੀ ਗਈ ਹੈ।

ਪੂਜਯ ਮਹਾਰਾਜ ਬੀਰ ਸਿੰਘ ਜੀ ਇਸ ਪੁਸਤਕ ਨੂੰ ਦੁਆਰਾ ਛਪਣ ਦੀ ਆਗਿਆ ਬਖਸ਼ੀ ਹੈ, ਮੈਂ ਅਤੀ ਧੰਨਵਾਦੀ ਹਾਂ। ਸਤਿਜੁਗ ਪ੍ਰੈਸ ਪ੍ਰਬੰਧਕਾਂ ਦਾ ਵੀ ਧੰਨਵਾਦ ਕੀਤੇ ਬਿਨਾਂ ਨਹੀਂ ਰਿਹਾ ਜਾ ਸਕਦਾ ਜਿਨ੍ਹਾਂ ਬੜੇ ਪ੍ਰੇਮ ਨਾਲ ਪੁਸਤਕ ਛਾਪਕੇ ਪਾਠਕਾਂ ਹੱਥ ਪਹੁੰਚਾਈ ਹੈ।

ਮਾ: ਨਿਹਾਲ ਸਿੰਘ

ੴ
## ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ !

ਠਾਕੁਰ ਕ੍ਰਿਪਾ ਘਨੇਰੇ ਭਗਵੰਤ।
ਸਮਗਰੀ ਆਗਿਆ ਕੁਰਬਾਨੀ।

ਤੂ ਠਾਕੁਰ ਤੁਮ ਪਹਿ ਅਰਦਾਸਿ।
ਜੀਉ ਪਿੰਡੁ ਸਭੁ ਤੇਰੀ ਰਾਸਿ।
ਤੁਮ ਮਾਤ ਪਿਤਾ ਹਮ ਬਾਰਿਕ ਤੇਰੇ।
ਤੁਮਰੀ ਕ੍ਰਿਪਾ ਮਹਿ ਸੂਖ ਘਨੇਰੇ।
ਕੋਇ ਨ ਜਾਨੈ ਤੁਮਰਾ ਅੰਤੁ।
ਊਚੇ ਤੇ ਊਚਾ ਭਗਵੰਤੁ।
ਸਗਲ ਸਮਗ੍ਰੀ ਤੁਮਰੈ ਸੂਤਰਿ ਧਾਰੀ।
ਤੁਮਤੇ ਹੋਇ ਸੁ ਆਗਿਆ ਕਾਰੀ।
ਤੁਮਰੀ ਗਤਿ ਮਿਤਿ ਤੁਮਹੀ ਜਾਨੀ।
ਨਾਨਕ ਦਾਸ ਸਦਾ ਕੁਰਬਾਨੀ।

### ਅਭਿਆਸ

ਭਗਵੰਤ—ਅਕਾਲ ਪੁਰਖ।
ਸਮਗ੍ਰੀ—ਸਾਮਾਨ, ਧਨ ਦੌਲਤ।

ਘਨੇਰੇ—ਬਹੁਤੇ।

(1) ਇਸ ਸ਼ਬਦ ਵਿਚ ਮਾਤਾ ਪਿਤਾ ਕਿਸਨੂੰ ਕਿਹਾ ਗਿਆ ਹੈ?

(2) ਬਾਲਕ ਇਸ ਸ਼ਬਦ ਨੂੰ ਜ਼ਬਾਨੀ ਕੰਠ ਕਰਨ।

## ਕੋਮਲ ਹਿਰਦਾ

ਮਖਮਲ, ਹਰਿਗੋਬਿੰਦ, ਗਹਿਮਾ-ਗਹਿਮ

ਸਵੇਰ ਦਾ ਸਮਾ ਸੀ। ਠੰਢੀ ਠੰਢੀ ਪੌਣ ਚਲ ਰਹੀ ਸੀ। ਪੰਛੀ ਹਵਾ ਵਿਚ ਤਾਰੀਆਂ ਲਾ ਰਹੇ ਸਨ। ਰੁਖ ਬਿਰਖ ਝੂਮ ਰਹੇ ਸਨ। ਹਰੀ ਘਾਹ ਮਖਮਲ ਵਾਂਗੂੰ ਵਖਾਈ ਦੇ ਰਹੀ ਸੀ।

ਇਕ ਦਿਨ ਗੁਰੂ ਹਰਿਗੋਬਿੰਦ ਸਾਹਿਬ ਬਾਗ਼ ਦੀ ਸੈਰ ਕਰ ਰਹੇ ਸਨ। ਉਨ੍ਹਾਂ ਦੇ ਪੋਤੇ ਹਰਿ ਰਾਇ ਵੀ ਉਨ੍ਹਾਂ ਦੇ ਨਾਲ ਸਨ। ਬਾਗ਼ ਵਿਚ ਗਹਿਮਾ ਗਹਿਮ ਸੀ। ਰੰਗ ਬਰੰਗੇ ਫੁੱਲ ਮਨ ਨੂੰ ਬੜੇ ਚੰਗੇ ਲਗਦੇ ਸਨ।

ਗੁਰੂ ਜੀ ਸੈਰ ਕਰਦੇ ਕਰਦੇ ਅਗੇ ਨਿਕਲ ਗਏ। ਹਰਿ ਰਾਏ ਜੀ ਪਿਛੇ ਰਹਿ ਗਏ। ਉਨ੍ਹਾਂ ਦੇ ਚੋਗ਼ੇ ਨਾਲ ਅੜ ਕੇ ਇਕ ਫੁੱਲ ਟੁਟ ਗਿਆ। ਬੱਚੇ ਦਾ ਦਿਲ ਬੜਾ ਕੋਮਲ ਸੀ। ਫੁੱਲ ਕੀ ਟੁਟਿਆ

ਉਨ੍ਹਾਂ ਦਾ ਦਿਲ ਹੀ ਟੁਟ ਪਿਆ। ਪੈਰ ਉਥੇ ਹੀ ਰੁਕ ਗਏ। ਬੜਾ ਚਿਰ ਉਦਾਸ ਖਲੋਤੇ ਰਹੇ। ਗੁਰੂ ਜੀ ਸੈਰ ਕਰਦੇ ਮੁੜੇ।

ਗੁਰੂ ਜੀ :–ਕਾਕਾ ਕੀ ਗੱਲ ਏ ? ਏਥੇ ਕਿਉਂ ਖੜ੍ਹਾ ਹੈਂ ?

ਹਰਿ ਰਾਏ :–ਗ਼ਰੀਬ ਨਿਵਾਜ਼ ਜੀ ! ਮੇਰੇ ਚੋਗੇ ਨਾਲ ਅੜ ਕੇ ਫੁਲ ਡਿਗ ਪਿਆ ਹੈ। ਸੋਚ ਰਿਹਾ ਹਾਂ, ਉਹ ਮਾਂ ਤੋਂ ਵਿਛੜ ਕੇ ਕਿਵੇਂ ਸੁਖ ਪਾਵੇਗਾ।

ਗੁਰੂ ਜੀ :–ਕਾਕਾ ! ਹੈ ਤਾਂ ਠੀਕ। ਫੁੱਲ ਟਾਹਣੀ ਨਾਲ ਹੁਣ ਨਹੀਂ ਲਗ ਸਕਦਾ। ਤੂੰ ਆਪਣਾ ਚੋਗਾ ਸਾਂਭ ਕੇ ਟੁਰਿਆ ਕਰ।

ਹਰਿ ਰਾਏ ਜੀ : ਸਤਿ ਬਚਨ ਪਿਤਾ ਜੀ ! ਭੁਲ ਹੋ ਗਈ। ਖਿਮਾ ਕਰੋ।

ਬਾਲਕੋ ! ਇਹ ਬਾਲਕ ਸਾਡੇ ਸੱਤਵੇਂ ਗੁਰੂ ਸਨ। ਕਹਿੰਦੇ ਹਨ, ਗੁਰੂ ਜੀ ਜਦ ਤਕ ਵੀ ਸੰਸਾਰ ਵਿਚ ਦੇਹ ਕਰਕੇ ਰਹੇ, ਆਪਣਾ ਚੋਗਾ, ਦੋਹਾਂ ਹੱਥਾਂ ਨਾਲ ਫੜੀ ਰਖਿਆ। ਢਿਲਾ ਨਹੀਂ ਹੋਣ ਦਿਤਾ।

ਸੁਹਣੇ ਫੁੱਲ ਤੇ ਦਿਲ ਸੁਹਣੇ ਨੂੰ,
ਬੀਬਾ ਕਦੀ ਨ ਢਾਈਂ।
ਸੁਹਣਿਆਂ ਦੇ ਸੁਲਤਾਨ ਗੁਰੂ ਜੀ,
ਇਹ ਸੁਹਣੀ ਗਲ ਦਰਸਾਈ।
ਕੋਮਲ–ਨਰਮ। ਗਹਿਮਾ ਗਹਿਮ–ਰੌਣਕ।

## ਅਭਿਆਸ

(1) ਹਰਿ ਰਾਇ ਜੀ ਫੁੱਲ ਨੂੰ ਟੁਟਿਆ ਵੇਖ ਕਿਉਂ ਉਦਾਸ ਹੋ ਗਏ ?

(2) ਗੁਰੂ ਜੀ ਕੀ ਸਿਖਿਆ ਦਿਤੀ ?

(3) ਹਰਿ ਰਾਇ ਜੀ, ਉਸ ਸਿਖਿਆ ਤੇ ਕਿਥੋਂ ਤਕ ਪੂਰੇ ਉਤਰੇ।

(4) ਵਾਕ ਬਣਾਓ : ਕੋਮਲ, ਗਹਿਮਾ ਗਹਿਮ, ਉਦਾਸ।

## ਪੜ੍ਹੋ-ਅਮਲ ਕਰੋ

ਯੁਧਿਸਟਰ ਧਰਮਾਤਮਾ ਸ਼ਕਾਇਤ ਸਮਝ ਨਾਰਾਜ਼ ਜ਼ਿੰਦਗੀ

ਬਾਲਕੋ ! ਪਾਂਡਵਾਂ ਵਿਚੋਂ ਯੁਧਿਸਟਰ ਬੜਾ ਚੰਗਾ ਸੀ। ਉਹ ਸਦਾ ਸੱਚ ਬੋਲਦਾ ਸੀ। ਉਹ ਬੜਾ ਧਰਮਾਤਮਾ ਸੀ। ਉਸਨੂੰ ਸਾਰੇ ਸਿਆਣਾ ਜਾਣਦੇ ਸਨ। ਉਸਨੂੰ ਧਰਮ ਪੁੱਤਰ ਵੀ ਆਖਦੇ ਸਨ।

ਜਦੋਂ ਉਹ ਬੱਚਾ ਸੀ, ਤਾਂ ਮਾਤਾ ਪਿਤਾ ਨੇ ਵਿਦਿਆਲੇ ਭੇਜਿਆ। ਪੜ੍ਹਦਿਆਂ ਪੜ੍ਹਦਿਆਂ ਪਾਠ ਆਇਆ, ਕਰੋਧ ਨਾ ਕਰੋ। ਯੁਧਿਸਟਰ ਪਾਠ ਪੜ੍ਹ ਕੇ ਥਾਂ ਤੇ ਜਾ ਬੈਠਾ।

ਉਹ ਦੂਜੇ ਦਿਨ ਪਾਠਸ਼ਾਲਾ ਗਿਆ। ਵਿਦਿਆ-

ਗੁਰੂ ਨੇ ਬੁਲਾਇਆ ਤੇ ਆਖਿਆ। ਕਾਕਾ! ਪਾਠ ਸੁਣਾ!! ਯੁਧਿਸਟਰ ਚੁਪ ਰਿਹਾ। ਮੂੰਹੋਂ ਕੁਝ ਨ ਬੋਲਿਆ। ਉਸਤਾਦ ਨੇ ਦੂਜੀ ਵਾਰੀ ਆਖਿਆ। ਉਹ ਫੇਰ ਵੀ ਚੁਪ ਰਿਹਾ। ਉਸਤਾਦ ਨੂੰ ਗੁਸਾ ਆ ਗਿਆ ਤੇ ਇਕ ਚੁਪੇੜ ਮੂੰਹ ਤੇ ਮਾਰੀ।

ਅਗਲੇ ਰੋਜ਼ ਫੇਰ ਯੁਧਿਸਟਰ ਆਪਣੇ ਉਸਤਾਦ ਪਾਸ ਚੁਪ-ਚਾਪ ਖਲੋਤਾ ਰਿਹਾ। ਵਿਦਿਆ-ਗੁਰੂ ਨੇ ਉਸਦੀ ਸ਼ਕਾਇਤ ਉਸਦੇ ਪਿਤਾ ਪਾਸ ਕੀਤੀ। ਯੁਧਿਸਟਰ ਉਸ ਪਾਸ ਵੀ ਚੁਪ ਚੁਪੀਤਾ ਖਲੋਤਾ ਰਿਹਾ। ਪਿਤਾ ਇਕ ਦੋ ਚਪੇੜਾਂ ਮਾਰ ਦਿਤੀਆਂ, ਪਰ ਯੁਧਿਸਟਰ ਬਿਲਕੁਲ ਅਡੋਲ ਰਿਹਾ।

ਜਦੋਂ ਸਾਰੇ ਮਾਰ ਕੁਟਕੇ ਥਕ ਗਏ ਤਾਂ ਯੁਧਿਸਟਰ ਬੋਲਿਆ, ਪਿਤਾ ਜੀ! ਮੇਰਾ ਯਾਦ ਹੋ ਗਿਆ ਹੈ। ਪਿਤਾ ਨੇ ਕਿਹਾ ਸੁਣਾਓ! ਕਰੋਧ ਨ ਕਰੋ। ਯੁਧਿਸਟਰ ਫਰਰ ਫਰਰ ਪੜ੍ਹ ਦਿਤਾ।

ਪਿਤਾ : ਪੁੱਤਰ ਤੂੰ ਪਹਿਲਾਂ ਕਿਉਂ ਨਾ ਸੁਣਾਇਆ ? ਇਹ ਕੋਈ ਔਖਾ ਸੀ ?

ਪੁੱਤਰ : ਨਹੀਂ ਪਿਤਾ ਜੀ! ਔਖਾ ਨਹੀਂ ਸੀ, ਪਰ ਮੈਂ ਅਜ਼ਮਾ ਕੇ ਵੇਖਣਾ ਸੀ, ਕਰੋਧ ਆਉਂਦਾ ਵੀ ਹੈ ਕਿ ਨਹੀਂ। ਹੁਣ ਇਹ ਪਾਠ ਮੇਰੇ ਮਨ ਤੇ ਬੈਠ ਗਿਆ ਹੈ ਹੁਣ ਪਾਠ ਨਹੀਂ ਭੁਲਦਾ।

ਪਿਤਾ : ਸ਼ਾਬਾਸ਼! ਬੇਟਾ ਸ਼ਾਬਾਸ਼!! ਵਿਦਿਆਰਥੀ

ਹੋਵੇ ਤਾਂ ਐਸਾ। ਤੂੰ ਬੜਾ ਚੰਗਾ ਬਣੇਗਾ।

ਯੁਧਿਸਟਰ ਪਿਤਾ ਨੂੰ ਮੱਥਾ ਟੇਕਿਆ ਤੇ ਮੁੜ ਪਾਠਸ਼ਾਲਾ ਜਾ ਪਾਠ ਸੁਣਾਇਆ। ਮਾਸਟਰ ਬੜਾ ਖੁਸ਼ ਹੋਇਆ ਤੇ ਪਿੱਠ ਤੇ ਥਾਪ ਦਿਤੀ।

ਧਰਮਾਤਮਾ-ਭਲਾ ਪੁਰਸ਼।

ਇਹ ਪਾਠ ਮੇਰੇ ਮਨ ਤੇ ਬੈਠ ਗਿਆ ਹੈ।

ਇਹ ਪਾਠ ਮੈਨੂੰ ਯਾਦ ਹੋ ਗਿਆ ਹੈ।

## ਅਭਿਆਸ

(1) ਯੁਧਿਸਟਰ ਚੁਪ ਕਿਉਂ ਰਿਹਾ?

(2) ਵਿਦਿਆਰਥੀ ਕੈਸਾ ਹੋਣਾ ਚਾਹੀਦਾ ਹੈ?

(3) ਇਸ ਵਾਰਤਾ ਨੂੰ ਆਪਣੇ ਸ਼ਬਦਾਂ ਵਿਚ ਸੁਣਾਓ।

# ਲੁਕਣ ਮੀਟੀ

ਸਿਰਜਨਹਾਰ ਪਵਿੱਤਰ ਗਿਆਨੀ ਢੂੰਢਣ ਤੱਤ ਗੈਬੀ

ਦਿਸਦਾ ਅਣ-ਦਿਸਦਾ ਸਦਾ ਸੰਸਾਰ,
ਇਸਦਾ ਹੈ ਇਕ ਸਿਰਜਨ ਹਾਰ।1।
ਸਭਨਾ ਅੰਦਰ ਡੇਰਾ ਲਾ,
ਬੈਠਾ ਆਪਨਾ ਆਪ ਛਿਪਾ।2।

ਜੋਗੀ ਉਸਨੂੰ ਲਭਦੇ ਫਿਰਦੇ,
ਕੀਤੇ ਜਿਨ੍ਹਾਂ ਪਵਿੱਤਰ ਹਿਰਦੇ।3।
ਜਪੀ ਤਪੀ ਵੀ ਢੂੰਡਣ ਸਾਰੇ,
ਗੈਬੀ ਲਭਦੇ ਫਿਰਨ ਨਜਾਰੇ।4।
ਗਿਆਨੀ ਕਰਦੇ ਫਿਰਨ ਗਿਆਨ,
ਧਿਆਨੀ ਲਾਵਣ ਰੋਜ਼ ਧਿਆਨ।5।
ਪਰ ਵਿਰਲੇ ਨੂੰ ਹੁਏ ਦਿਦਾਰ,
ਬੇੜਾ ਉਸਦਾ ਹੋਵੇ ਪਰ।6।
ਦੁਨੀਆ ਉਸਦੀ ਲੁਕਣ ਮਿਚਾਈ,
ਉਸਨੇ ਹੈ, ਇਕ ਖੇਡ ਬਣਾਈ।7।
ਜਿਹੜਾ ਇਸਦਾ ਜਾਣੇ ਤੱਤ,
ਜਾਣੋਂ ਉਸਨੂੰ ਆਈ ਮੱਤ।8।
ਸਿਰਜਨ ਹਾਰ-ਬਨਾਉਣ ਵਾਲਾ, ਅਕਾਲ ਪੁਰਖ।
ਬੇੜਾ ਪਾਰ ਹੋ ਜਾਣਾ-ਮੁਕਤ ਹੋ ਜਾਣਾ।
ਤੱਤ-ਅਸਲੀਅਤ।
ਬਾਲਕ ਇਸ ਕਵਿਤਾ ਨੂੰ ਜ਼ਬਾਨੀ ਯਾਦ ਕਰਨ।

## ਸੂਬੇਦਾਰ ਤੇ ਮਿਹਰ

ਸਪਾਹੀਆਂ ਕਾਨ੍ਹ ਸਿੰਘ ਗਿਣਤੀ

ਸਤਿਗੁਰੂ ਰਾਮ ਸਿੰਘ ਜੀ ਸਿੱਖ ਰਾਜ ਸਮੇ ਲਾਹੌਰ ਗਏ। ਉਦੋਂ ਉਹ ਜਵਾਨ ਸਨ। ਉਹ ਫੌਜ ਵਿਚ

ਭਰਤੀ ਹੋ ਗਏ ਆਪ ਭਜਨ ਵੀ ਕਰਦੇ ਨਾਲੇ ਦੂਜੇ ਸਿਪਾਹੀਆਂ ਪਾਸੋਂ ਵੀ ਭਜਨ ਕਰੌਂਦੇ। ਫੌਜ ਦਾ ਸੂਬੇਦਾਰ ਸ੍ਰ. ਕਾਨ੍ਹ ਸਿੰਘ ਸੀ। ਉਸ ਤੇ ਉਨ੍ਹਾਂ ਦੀ ਖ਼ਾਸ ਮਿਹਰ ਸੀ।

ਇਕ ਦਿਨ ਸਚੇ ਪਾਤਸ਼ਾਹ ਬਾਹਰ ਗਏ। ਨਾਲ ਹੀ ਕਾਨ੍ਹ ਸਿੰਘ ਗਿਆ। ਗੱਲਾਂਬਾਤਾਂ ਕਰਦੇ ਦੂਰ ਚਲੇ ਗਏ। ਡੇਰਿਓਂ ਦੂਰ ਚਲੇ ਗਏ। ਰਾਤ ਵਡੀ ਹੋ ਗਈ। ਸੂਬੇਦਾਰ ਨੂੰ ਖਿਆਲ ਆਇਆ, ਮੈਂ ਤਾਂ ਫੌਜ ਦੀ ਗਿਣਤੀ ਲੈਣੀ ਹੈ। ਬੜਾ ਫ਼ਿਕਰ ਹੋਇਆ। ਅਰਜ਼ ਕੀਤੀ, ਪਾਤਸ਼ਾਹ! ਮੈਂ ਤੇ ਨੌਕਰੀ ਤੇ ਜਾਣਾ ਸੀ। ਗਿਣਤੀ ਕਰਨੀ ਸੀ। ਤੁਹਾਡੇ ਬਚਨਾਂ ਮੈਨੂੰ ਮਸਤਾਨਾ ਬਨਾਈ ਰਖਿਆ। ਹੁਣ ਮੈਨੂੰ ਸਰਕਾਰੋਂ ਪੁਛ ਹੋਵੇਗੀ।

ਸਤਿਗੁਰਾਂ ਬਚਨ ਕੀਤਾ, ਸੂਬੇਦਾਰਾ! ਭਲਾ ਕੰਮ ਕਰਦਿਆਂ, ਕਦੇ ਪੁਛ ਨਹੀਂ ਹੁੰਦੀ। ਸਤਿਗੁਰ ਆਪ ਸਹਾਇਤਾ ਕਰਦਾ ਹੈ। ਪਾਤਸ਼ਾਹ ਕਿਵੇਂ ਜਾਵਾਂ? ਸੂਬੇਦਾਰ ਨੇ ਅਰਜ਼ ਕੀਤੀ।

'ਸੂਬੇਦਾਰਾ! ਮੀਟ ਅੱਖਾਂ।' ਸੂਬੇਦਾਰ ਅੱਖਾਂ ਮੀਟ ਲਈਆਂ।

'ਸੂਬੇਦਾਰਾ ਖੋਲ੍ਹ ਅੱਖਾਂ।'

ਸੂਬੇਦਾਰਾ ਅੱਖਾਂ ਖੋਲੀਆਂ। ਕੀ ਵੇਖਦਾ ਹੈ। ਜੰਗਲ ਨਹੀਂ। ਫੌਜ ਵਿਚਾਲੇ ਖੜ੍ਹਾ ਹੈ।

ਸੂਬੇਦਾਰ ਨੇ ਫੌਜ ਨੂੰ ਆਪਣੇ ਆਪਣੇ ਕੈਂਪ ਵਿਚ ਜਾਣ ਦੀ ਆਗਿਆ ਦਿਤੀ ਫੌਜ ਆਪਣੇ ਆਪਣੇ ਟਿਕਾਣੇ ਚਲੀ ਗਈ। ਚੁਪ ਚਾਪ ਵਰਤ ਗਈ।

ਸੂਬੇਦਾਰ ਨੂੰ ਨੀਂਦ ਕਿਥੇ ? ਘੜੀ ਮੁੜੀ। ਉਹੋ ਨਜ਼ਾਰਾ ਅੱਖਾਂ ਅਗੇ ਆਵੇ। ਸਤਿਗੁਰਾਂ ਦੇ ਬਚਨ ਕੰਨਾਂ ਵਿਚ ਗੂੰਜਣ '-ਭਲਾ ਕੰਮ ਕਰਦਿਆਂ ਕਦੇ ਪੁਛ ਨਹੀਂ ਹੁੰਦੀ। ਸਤਿਗੁਰ ਆਪ ਸਹਾਇਤਾ ਕਰਦਾ ਹੈ।'

ਸਹਾਇਤਾ-ਮਦਦ।

ਫੌਜ ਦੀ ਗਿਣਤੀ ਕਰਨੀ-ਫੌਜੀਆਂ ਦੀ ਹਾਜ਼ਰੀ ਲੈਣੀ।

## ਪ੍ਰਸ਼ਨ

(1) ਸੂਬੇਦਾਰ ਨੂੰ ਫਿਕਰ ਕਿਉਂ ਲਗਾ ?
(2) ਸੂਬੇਦਾਰ ਕਿਵੇਂ ਫੌਜ ਵਿਚ ਪਹੁੰਚ ਗਿਆ ?
(3) ਸੂਬੇਦਾਰ ਨੂੰ ਕੀ ਨਿਸਚਾ ਹੋਇਆ ?

# ਝਾਂਸੀ ਦੀ ਰਾਣੀ

ਅੰਗਰੇਜ਼ ਲਕਸ਼ਮੀ ਬਹਾਦੁਰੀ

ਬਾਲਕੋ ! ਇਕ ਸਮਾ ਆਇਆ। ਭਾਰਤ ਵਿਚ ਫੁਟ ਪੈ ਗਈ। ਭਰਾ ਭਰਾ ਵਿਚ ਪੈ ਫੁਟ ਗਈ।

ਦੇਸ਼ ਗੁਲਾਮ ਹੋ ਗਿਆ। ਦੇਸ਼ ਬੜਾ ਦੁਖੀ ਹੋਇਆ।

ਪਹਿਲਾਂ ਮੁਸਲਮਾਨ ਆਏ। ਫੇਰ ਅੰਗਰੇਜ਼ ਆਏ। ਸਿੱਖ ਗੁਰੂਆਂ ਜੁਲਮ ਦੇ ਵਿਰੁੱਧ, ਧਰਮ ਸਥਾਪਨ ਕਰਨ ਅਤੇ ਆਜ਼ਾਦੀ ਵਾਸਤੇ ਲੜਾਈਆਂ ਲੜੀਆਂ। ਦੇਸ਼ ਨੂੰ ਸਮਝ ਆ ਗਈ। ਦੇਸ਼ ਭਗਤ ਉਠ ਖੜੋਤੇ। ਦੇਸ਼ ਭਗਤਾਂ ਜਾਨਾਂ ਵਾਰੀਆਂ।

ਸੌ ਸਾਲ ਤੋਂ ਪਹਿਲਾਂ ਅੰਗਰੇਜ਼ਾਂ ਨੂੰ ਕਢਣ ਵਾਸਤੇ ਇਕ ਹੱਲਾ ਕੀਤਾ। ਉਨ੍ਹਾਂ ਵਿਚ ਇਕ ਰਾਣੀ ਗਵਾਲੀਅਰ ਦੀ ਸੀ। ਉਸਦਾ ਨਾਂ ਸੀ ਲਕਸ਼ਮੀ! ਲਕਸ਼ਮੀ ਝਾਂਸੀ ਦੀ ਰਾਣੀ ਸੀ।

ਇਸ ਦੇਵੀ ਮਰਦਾਂ ਵਾਲੇ ਕਪੜੇ ਪਾ ਲਏ। ਪੁੱਤਰ ਨੂੰ ਪਿੱਠ ਨਾਲ ਬੰਨ ਲਿਆ। ਹੱਥ ਵਿਚ ਤਲਵਾਰ ਫੜ ਲਈ। ਇਹ ਦੇਵੀ ਬੜੀ ਬਹਾਦੁਰੀ ਨਾਲ ਲੜੀ।

ਰਾਣੀ ਦੇ ਕਈ ਸਾਥੀ ਲੜਾਈ ਵਿਚ ਮਾਰੇ ਗਏ। ਇਸ ਦਿਲ ਨਾ ਛਡਿਆ। ਇਹ ਇੱਕਲੀ ਲੜਦੀ ਗਈ। ਪਰ ਇਕ ਇਕ ਹੀ ਹੁੰਦਾ ਹੈ।

ਅੰਗਰੇਜ਼ਾਂ ਦੀ ਫੌਜ ਵਡੀ ਸੀ। ਇਹ ਬੜੀ ਦੇਰ ਤਕ ਲੜਦੀ ਰਹੀ। ਆਖਰ ਲੜਦੀ ਲੜਦੀ ਦੇਸ਼ ਖਾਤਰ ਜਾਨ ਤੇ ਖੇਡ ਗਈ।

ਉਹੋ ਮਰਦ, ਉਹੋ ਹੈ ਨਾਰੀ!

ਖਾਤਰ ਦੇਸ਼, ਜਾਨ ਜਿਨ੍ਹ ਵਾਰੀ।

## ਅਭਿਆਸ

(1) ਦੇਸ਼ ਕਿਉਂ ਗੁਲਾਮ ਹੋ ਗਿਆ?

(2) ਰਾਣੀ ਦੀ ਬਹਾਦੁਰੀ ਆਪਣੇ ਸ਼ਬਦਾਂ ਵਿਚ ਵਰਨਣ ਕਰੋ।

(3) ਖਾਲੀ ਥਾਵਾਂ ਪੁਰ ਕਰੋ।

ਉਹੋ.........ਉਹੋ.......ਨਾਰੀ,
ਖਾਤਰ.........ਜਾਨ ਜਿਸ...........।

## ਦਿਸ਼ਾਵਾਂ

ਪੂਰਬ ਪੱਛਮ ਦੱਖਣ ਉੱਤਰ ਚੜ੍ਹਦਾ ਲਹਿੰਦਾ ਪਹਾੜ

ਬਾਲਕੋ! ਆਓ ਅਜ ਤੁਹਾਨੂੰ ਦਿਸ਼ਾਵਾਂ ਦਸੀਏ। ਦਿਸ਼ਾਵਾਂ ਵਡੀਆਂ ਵਡੀਆਂ ਚਾਰ ਹਨ। ਚੜ੍ਹਦਾ, ਲਹਿੰਦਾ, ਦੱਖਣ, ਪਹਾੜ। ਵੇਖੋ! ਇਨ੍ਹਾਂ ਨੂੰ ਜਾਣਨ ਦਾ ਢੰਗ ਬੜਾ ਸੌਖਾ ਹੈ।

ਸਵੇਰੇ ਉਠੋ। ਜਿਸ ਪਾਸਿਉਂ ਸੂਰਜ ਨਿਕਲੇ, ਉਸ ਪਾਸੇ ਮੂੰਹ ਕਰਕੇ ਖੜੇ ਹੋ ਜਾਓ। ਜਿਧਰੋਂ ਸੂਰਜ ਨਿਕਲਦਾ ਹੈ, ਉਸ ਪਾਸੇ ਨੂੰ ਆਖਦੇ ਹਨ। ਜਿਸ ਪਾਸੇ ਸੂਰਜ ਡੁਬਦਾ ਹੈ, ਉਸ ਪਾਸੇ ਨੂੰ ਲਹਿੰਦਾ ਆਖਦੇ ਹਨ।

ਸੂਰਜ ਨਿਕਲਣ ਵਾਲੇ ਪਾਸੇ ਮੂੰਹ ਹੋਵੇ ਤਾਂ ਸਜੇ ਹੱਥ ਨੂੰ ਦੱਖਣ ਹੁੰਦਾ ਹੈ। ਖੱਬੇ ਪਾਸੇ ਨੂੰ ਪਹਾੜ। ਜੇ ਤੁਸੀਂ ਸੂਰਜ ਛਿਪਦੇ ਵਲ ਮੂੰਹ ਕਰਕੇ ਖਲੋਵੋ, ਤਾਂ ਉਹ ਪਾਸਾ ਲਹਿੰਦਾ ਹੋਵੇਗਾ। ਤੁਹਾਡੀ ਪਿੱਠ ਪਿਛੇ ਚੜ੍ਹਦਾ ਹੋਵੇਗਾ। ਤੁਹਾਡੇ ਸੱਜੇ ਹੱਥ ਪਹਾੜ ਤੇ ਖੱਬੇ ਹੱਥ ਦੱਖਣ।

ਚੜ੍ਹਦੇ ਨੂੰ ਪੂਰਬ ਵੀ ਆਖਦੇ ਹਨ। ਲਹਿੰਦੇ ਨੂੰ ਪੱਛਮ। ਪਹਾੜ ਨੂੰ ਉੱਤਰ ਕਰਕੇ ਬੋਲਦੇ ਹਨ। ਦਿਸ਼ਾ ਦੇ ਜਾਣਨ ਨਾਲ ਅਸੀਂ ਪਤਾ ਕਰ ਸਕਦੇ ਹਾਂ, ਕਿ ਅਸੀਂ ਕਿਥੇ ਹਾਂ, ਤੇ ਕੌਣ ਕਿਸ ਕਿਸ ਪਾਸੇ ਰਹਿੰਦਾ ਹੈ।

## ਅਭਿਆਸ

ਖਾਲੀ ਥਾਵਾਂ ਪੁਰ ਕਰੋ।

(1) ਜਿਧਰੋਂ........ਨਿਕਲੇ, ਉਸ ਪਾਸੇ ਨੂੰ.......ਆਖਦੇ ਹਨ।

(2) ਜਿਸ ਪਾਸੇ ਸੂਰਜ......ਹੈ, ਉਸਨੂੰ.....ਆਖਦੇ ਹਨ।

# ਸਾਡਾ ਵਿਦਿਆਲਾ

ਵਿਦਿਆਲਾ ਗਿਆਨ-ਮੁਨਾਰੇ ਲੜਿੱਕੇ ਧੁਜਾ

ਔਹ ਵਿਦਿਆਲਾ ਨਦੀ ਕਨਾਰੇ।
ਜੀਵਨ ਸੰਤ ਨਗਰ ਵਿਚਕਾਰੇ।
ਨਿੱਕੇ ਨਿੱਕੇ ਸਾਥੀ ਸਾਰੇ।
ਬਾਲ ਉਮਰ ਦੇ ਲੈਣ ਹੁਲਾਰੇ।
ਜਿਥੋਂ ਉੱਚੀ ਵਿਦਿਆ ਪਾਕੇ।
ਜੱਗ ਨੂੰ ਕਰੀਏ ਰੌਸ਼ਨ ਜਾਕੇ।
ਕਿਧਰੇ ਬਣੀਏ ਗਿਆਨ ਮੁਨਾਰੇ।
ਕਿਧਰੇ ਬਣੀਏ ਧਰੂਆਂ ਤਾਰੇ।
ਚੀਨੀ ਵਾਲੇ ਦੇ ਅਸੀਂ ਲੜਿਕੇ।
ਅਮਲੋਂ ਉੱਚੇ ਉਮਰੋਂ ਨਿੱਕੇ।
ਸਤਿਗੁਰ ਜੀ ਦੇ ਪਾ ਇਸ਼ਾਰੇ।
ਮੰਦ ਕਰਮਾਂ ਤੋਂ ਰਹਿ ਕਿਨਾਰੇ।
ਸ਼ੁਭ ਕਰਮਾਂ ਦੇ ਚੰਨ ਚੀਮਕਾ ਕੇ।
ਬਹੀਏ ਦੁਨੀਆਂ ਨਵੀਂ ਵਸਾ ਕੇ।
'ਸੂਫੀ' ਧਰਮ ਧੁਜਾ ਫਹਿਰਾਈਏ।
ਰੱਬੀ ਪਿਆਰ ਤੇ ਪੂਰਨਾਂ ਪਾਈਏ।

(ਅਜੀਤ ਸਿੰਘ "ਸੂਫੀ")

ਲੜਿਕੇ–ਲਾਡਲੇ

ਗਿਆਨ–ਮੁਨਾਰੇ–ਗਿਆਨ ਦੇ ਥੰਮ ਭਾਵ ਗਿਆਨ ਦੇਣ ਵਾਲੇ।

## ਪ੍ਰਸ਼ਨ

1. ਵਿਦਿਆ ਪੜ੍ਹਨ ਦਾ ਕੀ ਭਾਵ ਹੈ?
ਇਸ ਕਵਿਤਾ ਨੂੰ ਮਿਲ ਕੇ ਪੜ੍ਹੋ।

# ਵੱਢਣ ਵਾਲੀ ਕੁੱਤੀ ਨੂੰ ਦੁੱਧ

ਸੰਤ ਲਹਿਣਾ ਸਿੰਘ ਜੀ

ਦਇਆਵਾਨ, ਲੋੜਵੰਦ, ਲਧੇਵਾਲ, ਗੁਜਰਾਂ ਵਾਲਾ,
ਵੱਡਿਆ, ਪ੍ਰਸ਼ਾਦੇ, ਨਿਯਮ

ਬਾਲਕੋ! ਸੰਤ ਬੜੇ ਚੰਗੇ ਹੁੰਦੇ ਹਨ। ਗੁਜਰਾਂ ਵਾਲੇ ਇਕ ਸਾਧੂ ਰਹਿੰਦੇ ਸਨ। ਉਨ੍ਹਾਂ ਦਾ ਨਾਂ ਸੀ ਲਹਿਣਾ ਸਿੰਘ। ਚੀਨੀ ਵਾਲੇ ਪਾਤਸ਼ਾਹ ਉਨ੍ਹਾਂ ਨੂੰ ਪੂਰਾ ਸਿੱਖ ਆਖਦੇ ਸਨ।

ਆਪ ਬੜੇ ਦਇਆਵਾਨ ਸਨ। ਲੋੜਵੰਦਾਂ ਨੂੰ ਕਪੜੇ ਤੇ ਪ੍ਰਸ਼ਾਦੇ ਦੇਂਦੇ ਸਨ। ਇਕ ਦਿਨ ਲਧੇ ਵਾਲ ਜਾ ਰਹੇ ਸਨ। ਰਾਹ ਵਿਚ ਇਕ ਕੁੱਤੀ ਸੀ। ਕੁੱਤੀ ਬੱਚਿਆਂ ਵਾਲੀ ਸੀ। ਕੁੱਤੀ ਆਈ। ਸੰਤਾਂ

ਦੀ ਲੱਤ ਵਿਚੋਂ ਮਾਸ ਤੋੜਕੇ ਲੈ ਗਈ।

ਸੰਤ ਕੁੱਤੀ ਦੇ ਮਗਰ ਗਏ। ਡੰਡਾ ਲੈਕੇ ਨਹੀਂ, ਰੋਟੀਆਂ ਲੈਕ। ਕੁੱਤੀ ਨੂੰ ਜਾ ਪ੍ਰਸ਼ਾਦੇ ਪਾਏ। ਇਕ ਸਾਧੂ ਨੇ ਪੁਛਿਆ, ਸੰਤ ਜੀ ਇਹ ਕੀ ? ਕੁੱਤੀ ਤੁਹਾਨੂੰ ਵਢਿਆ। ਤੁਸਾਂ ਉਸਨੂੰ ਰੋਟੀਆਂ ਖੁਆਈਆਂ। 'ਹਾਂ ਭਾਈ ! ਠੀਕ ਹੈ। ਉਹ ਆਖਦੀ ਹੈ, ਮੈਂ ਕਈ ਦਿਨ ਦੀ ਭੁਖੀ ਹਾਂ। ਇਨ੍ਹਾਂ ਮੇਰੀ ਖਬਰ ਨਹੀਂ ਪੁੱਛੀ।' ਸੰਤਾਂ ਨੇ ਆਖਿਆ।

ਅਗੋਂ ਤੋਂ ਸੰਤ ਜਦੋਂ ਲੱਧੇ ਵਾਲਿਉਂ ਆਉਣ ਕੁੱਤੀ ਨੂੰ ਦੋ ਸੇਰ ਦੁੱਧ ਪਾ ਆਉਣ। ਇਹ ਉਨ੍ਹਾਂ ਦਾ ਨਿਯਮ ਹੋ ਗਿਆ।

ਸੰਤ ਸਾਈਂ ਦਾ ਰੂਪ ਹੁੰਦੇ ਹਨ। ਇਹ ਰੱਬ ਦੇ ਬੜੇ ਪਿਆਰੇ ਹੁੰਦੇ ਹਨ। ਸੰਸਾਰ ਤੇ ਸਦਾ ਭਲਾ ਕਰਦੇ ਹਨ। 'ਆਲਿਮ' ਜੀ ਨੇ ਲਿਖਿਆ ਹੈ :

ਸੰਤ ਸਾਈਂ ਦੇ ਆਏ ਜਹਾਨ ਅੰਦਰ,
ਕੇਵਲ ਸਾਂਈ ਦਾ ਨਾਮ ਜਪਾਵਨੇ ਨੂੰ।
ਭੁਲੇ ਜੱਗ ਦੇ ਤਾਈਂ ਸਮਝਾ ਕਰਕੇ,
ਸਿੱਧਾ ਰੱਬ ਦਾ ਰਾਹ ਦਿਖਾਵਨੇ ਨੂੰ।

ਦਇਆਵਾਨ-ਦਇਆ ਕਰਨ ਵਾਲੇ।
ਲਧੇਵਾਲ-ਇਕ ਪਿੰਡ ਦਾ ਨਾਂ।
ਨਿਯਮ-ਸਮੇਂ ਸਿਰ, ਨੇਮ ਨਾਲ।

### ਅਭਿਆਸ

(1) ਵਾਕਾਂ ਵਿਚ ਵਰਤੋਂ–ਦਇਆਵਾਨ, ਸੰਸਾਰ, ਨਿਯਮ, ਸਾਈਂ, ਲੋੜਵੰਦ ਨੂੰ, ਸਿਖ।

(2) ਇਸ ਤੁਕ ਦਾ ਕੀ ਅਰਥ ਹੈ?

ਸਿੱਧਾ ਰੱਬ ਦਾ ਰਾਹ ਦਿਖਾਵਨੇ ਨੂੰ।

(3) ਸ੍ਰ. ਲਹਿਣਾ ਸਿੰਘ ਕੌਣ ਸਨ?

## ਭਲਿਆਂ ਦੀ ਮਤ

ਭਾਰਤ ਵਰਸ਼ ਵਿਚ ਇਕ ਚੀਨੀ ਆਇਆ। ਉਹ ਤਿੰਨ ਮੂਰਤੀਆਂ ਲਿਆਇਆ। ਉਹ ਮੂਰਤੀਆਂ ਪੱਥਰ ਦੀਆਂ ਸਨ। ਉਹ ਮੂਰਤੀਆਂ ਤਿੰਨ ਬਾਂਦਰਾਂ ਦੀਆਂ ਸਨ।

ਇਕ ਬਾਂਦਰ ਦੇ ਦੋਵੇਂ ਹੱਥ ਕੰਨਾਂ ਤੇ ਰਖੇ ਹੋਏ ਸਨ। ਇਕ ਬਾਂਦਰ ਦੇ ਦੋਵੇਂ ਹੱਥ ਅੱਖਾਂ ਤੇ ਸਨ। ਇਕ ਬਾਂਦਰ ਦੇ ਦੋਵੇਂ ਹੱਥ ਮੂੰਹ ਤੇ ਸਨ।

ਉਸ ਚੀਨੀਏ ਉਹ ਮੂਰਤੀਆਂ ਮਹਾਤਮਾਂ ਗਾਂਧੀ ਅਗੇ ਪੇਸ਼ ਕੀਤੀਆਂ। ਗਾਂਧੀ ਜੀ ਨੇ ਮੂਰਤੀਆਂ ਵਾਰੀ ਵਾਰੀ ਚੁਕੀਆਂ। ਧਿਆਨ ਨਾਲ ਉਨ੍ਹਾਂ ਨੂੰ ਤਕਿਆ। ਕੁਝ ਚਿਰ ਚੁਪ ਰਹੇ। ਮੁੜ ਤਿੰਨਾਂ ਨੂੰ ਹੀ ਵਾਰੀ

ਵਾਰੀ ਚੁਕ ਚੁਕ ਮੱਥੇ ਨਾਲ ਲਾਇਆ। ਗਾਂਧੀ ਜੀ ਮੂੰਹੋਂ ਆਖਿਆ : ਇਹ ਮੂਰਤੀਆਂ ਬੜੀਆਂ ਚੰਗੀਆਂ ਹਨ। ਇਹ ਮੈਨੂੰ ਮੱਤ ਦੇਂਦੀਆਂ ਹਨ। ਇਹ ਮੇਰੀਆਂ ਗੁਰੂ ਹਨ।

ਕੋਲ ਬੈਠੇ ਸਜਣ ਹੈਰਾਨ ਹੋਏ। ਉਨ੍ਹਾਂ ਪੁੱਛਿਆ, ਤੁਹਾਨੂੰ ਇਨ੍ਹਾਂ ਕੀ ਉਪਦੇਸ਼ ਦਿਤਾ ਹੈ ? ਤੁਸੀਂ ਇਨ੍ਹਾਂ ਨੂੰ ਗੁਰੂ ਕਿਉਂ ਆਖਦੇ ਹੋ।

ਗਾਂਧੀ ਜੀ ਕਿਹਾ, ਪਹਿਲੀ ਮੂਰਤੀ ਉਪਦੇਸ਼ ਦੇਂਦੀ ਹੈ, ਬੁਰੀ ਗੱਲ ਕਦੀ ਨਾ ਕਹੋ। ਦੂਜੀ ਮੂਰਤੀ ਕਹਿੰਦੀ ਹੈ, ਬੁਰੀ ਗੱਲ ਕਦੀ ਨਾ ਤਕੋ। ਤੀਜੀ ਆਖਦੀ ਹੈ, ਬੁਰੀ ਗੱਲ ਕਦੀ ਨਾ ਸੁਣੋ।

ਇਹ ਬੜੇ ਚੰਗੇ ਹਨ। ਇਹ ਮੈਨੂੰ ਉਪਦੇਸ਼ ਦੇਂਦੇ ਹਨ। ਇਹ ਮੇਰੇ ਗੁਰੂ ਹਨ। ਮੈਂ ਇਨ੍ਹਾਂ ਦਾ ਸਦਾ ਬਚਨ ਮੰਨਾਂਗਾ।

ਚੰਗੀ ਸਿਖਿਆ ਮਿਲ ਜਾਏ ਜਿਥੋਂ ਪਲੇ ਬੰਨੋ ਭਾਈ।

ਸੋਨਾ ਨਾਲੀ ਦੇ ਵਿਚ ਹੋਵੇ, ਰੁਕੋ ਮੂਲ ਨ ਰਾਈ।

ਉਪਦੇਸ਼–ਸਿਖਿਆ।

ਰਾਈ–ਇਕ ਤੇਲ ਵਾਲੀ ਜਿਣਸ ਜਿਸ ਦਾ ਦਾਣਾ ਬਹੁਤ ਛੋਟਾ ਹੁੰਦਾ ਹੈ।

## ਅਭਿਆਸ

ਇਹ ਵਾਰਤਾ ਜ਼ਬਾਨੀ ਸੁਣਾਓ।

# ਦੰਦਾਂ ਦੀ ਸਫਾਈ

ਦਾਤਣ ਸਵਾਦ ਬਖਸ਼ਸ਼ਾਂ ਰੇਸ਼ਾ

ਬਾਲਕੋ! ਸਤਿਗੁਰ ਨੇ ਬੜੀਆਂ ਬਖਸ਼ਸ਼ਾਂ ਕੀਤੀਆਂ ਹਨ ਸੋਹਣਾ ਸਰੀਰ ਦਿਤਾ ਹੈ। ਦੋ ਅੱਖਾਂ ਹਨ। ਕੰਨ ਹਨ। ਨੱਕ ਹੈ। ਜੀਭ ਹੈ। ਦੰਦ ਹਨ। ਪੈਰ ਹਨ। ਇਨ੍ਹਾਂ ਦਾ ਸਾਫ ਰਖਣਾ ਬੜਾ ਜ਼ਰੂਰੀ ਹੈ।

ਦੰਦਾਂ ਨਾਲ ਪ੍ਰਸ਼ਾਦਾ ਛਕਦੇ ਹਾਂ। ਇਹ ਸਾਫ ਨਾ ਹੋਣ ਤਾਂ ਦੰਦਾਂ ਦੀ ਮੈਲ ਪੇਟ ਵਿਚ ਕਈ ਰੋਗ ਪੈਦਾ ਕਰਦੀ ਹੈ। ਮੈਲੇ ਦੰਦ ਉਂਞ ਵੀ ਸੰਗਤ ਵਿਚ ਬੈਠਿਆਂ ਬੁਰੇ ਲਗਦੇ ਹਨ।

ਜਿਹੜੇ ਬਾਲਕ ਦੰਦ ਸਾਫ਼ ਨਹੀਂ ਰਖਦੇ, ਉਨ੍ਹਾਂ ਦੇ ਦੰਦ ਛੇਤੀ ਹਿਲਣ ਲਗ ਪੈਂਦੇ ਹਨ। ਦੰਦਾਂ ਵਿਚ ਰੇਸ਼ਾ ਪੈ ਜਾਂਦਾ ਹੈ। ਮੂੰਹ ਪੀੜ ਹੁੰਦੀ ਹੈ। ਬੜਾ ਦੁਖ ਹੁੰਦਾ ਹੈ। ਇਨ੍ਹਾਂ ਦੇ ਸਾਫ ਰਖਣ ਵਾਸਤੇ ਇਨ੍ਹਾਂ ਗੱਲਾਂ ਵਲ ਧਿਆਨ ਦੇਣਾ ਚਾਹੀਦਾ ਹੈ।

(1) ਦਾਤਣ ਕਰੋ।

(2) ਪ੍ਰਸ਼ਾਦ ਛਕਣ ਤੋਂ ਪਹਿਲਾਂ ਦੰਦ ਸਾਫ ਕਰੋ।

(3) ਪ੍ਰਸ਼ਾਦਾ ਛਕ ਕੇ ਮੁੜ ਚੂਲਾ ਕਰੋ।

(4) ਮਿਠਾ ਥੋੜਾ ਖਾਓ! ਜੇ ਖਾਓ ਤਾਂ ਉਸੇ ਵੇਲੇ ਚੂਲਾ ਕਰੋ।

(5) ਬਹੁਤ ਨਰਮ ਨਰਮ ਖਾਣੇ ਨਾ ਖਾਓ।

(6) ਜੇ ਦਾਤਣ ਨਾ ਮਿਲੇ ਤਾਂ ਬਰੀਕ ਲੂਣ ਤੇਲ ਨਾਲ ਮਲਾ ਕੇ, ਦੰਦਾਂ ਤੇ ਮਲੋ। ਮੁੜ ਚੂਲੀ ਕਰੋ।

(7) ਗਰਮ ਵਸਤੂ ਤੋਂ ਠੰਢਾ ਜਲ ਨ ਛਕੋ।

ਸਿਆਣੇ ਕਹਿੰਦੇ ਹਨ:

ਦੰਦ ਗਏ ਸਵਾਦ ਗਿਆ।
ਦੰਦ ਰਹੇ ਸਵਾਦ ਰਿਹਾ।

## ਹੇ ਸਤਿਗੁਰ

ਪ੍ਰਤਿਪਾਲ ਭਿਆਲ ਸੰਭਾਲ

ਹੇ ਸਤਿਗੁਰ ਹੇ ਦੀਨ ਦਿਆਲ।
ਸਭ ਦੀ ਆਪ ਕਰੋ ਪ੍ਰਤਿਪਾਲ।

ਸਭ ਨੂੰ ਸਿੱਧਾ ਰਾਹ ਵਿਖਾਵੋ।
ਰਲ ਮਿਲ ਰਹਿਣ ਦੀ ਜਾਚ ਸਿਖਾਵੋ।
ਜਗ ਤੇ ਪਿਆਰ ਫੁਹਾਰਾਂ ਪਾਵੋ।
ਸਭ ਦੇ ਮਨਾਂ ਦੀ ਮੈਲ ਨੂੰ ਲਾਵੋ।
ਇਕ ਦੂਜੇ ਦੀ ਕਰਨ ਸੰਭਾਲ।
ਹੇ ਸਤਿਗੁਰ ਹੇ ਦੀਨ ਦਿਆਲ।
ਕਿਰਤੀ ਬਣਨ ਦੇਸ਼ ਦੇ ਵਾਸੀ।
ਦੌਲਤ ਬਣੇ ਹਰੇਕ ਦੀ ਦਾਸੀ।
ਕੱਟ ਜਾਏ ਦੁਖਾਂ ਦੀ ਫਾਂਸੀ।
ਸਭ ਦੇ ਮੂੰਹ ਤੇ ਨੱਚੇ ਹਾਸੀ।
ਸਾਰੀ ਦੁਨੀਆਂ ਕਰੋ ਨਿਹਾਲ।
ਹੇ ਸਤਿਗੁਰ ਹੇ ਦੀਨ ਦਿਆਲ।
ਬਖਸ਼ੋ ਐਸਾ ਗਿਆਨ ਅਸਾਨੂੰ।
ਰਖੀਏ ਹਰਦਮ ਯਾਦ ਤੁਸਾਨੂੰ।
ਜੱਗ ਤੋਂ ਕਰੀਏ ਦੂਰ ਗ਼ਮਾਂ ਨੂੰ।
ਜਗਦੀ ਰਖੀਏ ਪਿਆਰ ਸ਼ਮਾਂ ਨੂੰ।
ਬਣੀਏ ਸਾਰੇ ਪ੍ਰੀਤ ਭਿਆਲ।
ਹੇ ਸਤਿਗੁਰ ਹੇ ਦੀਨ ਦਿਆਲ।

—ਅਮ੍ਰੀਕ ਸਿੰਘ ਜੀ 'ਅਮਰਾਸਰੀ'

ਪਿਆਰ-ਸ਼ਮਾਂ-ਪਿਆਰ ਦੀ ਲਾਟ ਭਾਵ, ਪ੍ਰੇਮ, ਪਿਆਰ ਭਿਆਲ-ਸਾਂਝੇ।

(1) ਸਤਿਗੁਰਾਂ ਪਾਸੋਂ ਕੀ ਮੰਗ ਮੰਗਣੀ ਚਾਹੀਦੀ ਹੈ ?

(2) ਤੀਜੇ ਪਹਿਰੇ ਵਿਚ 'ਜੱਗ ਤੋਂ' ਤੇ ਜਗਦੀ ਵਿਚ ਕੀ ਫਰਕ ਹੈ ?

## ਸੱਚੀ ਨਿਮਾਜ਼

ਸੁਲਤਾਨਪੁਰ ਮੁਸਲਮਾਨਾਂ ਨਵਾਬ ਮੌਲਵੀ ਕਾਬਲ ਝੁਕਣਾ

ਸ੍ਰੀ ਗੁਰੂ ਨਾਨਕ ਦੇਵ ਜੀ ਸੁਲਤਾਨ ਪੁਰ ਹੱਟੀ ਕਰਦੇ ਸਨ। ਸਾਰੇ ਹਿੰਦੂ, ਮੁਸਲਮਾਨਾਂ ਨਾਲ ਮੇਲ ਰਖਦੇ। ਸਾਰਿਆਂ ਨੂੰ ਪਿਆਰ ਕਰਦੇ।

ਇਕ ਦਿਨ ਓਥੋਂ ਦੇ ਨਵਾਬ ਨੇ ਕਿਹਾ : ਨਾਨਕ ਤੂੰ ਸਾਰਿਆਂ ਵਿਚ ਰੱਬ ਜਾਣਦਾ ਹੈਂ। ਤੂੰ ਸਾਡੇ ਨਾਲ ਨਿਮਾਜ਼ ਪੜ੍ਹ। ਗੁਰੂ ਜੀ ਨੇ ਕਿਹਾ : ਬੜਾ ਚੰਗਾ! ਮੈਂ ਨਿਮਾਜ਼ ਪੜ੍ਹਾਂਗਾ। ਸਾਰੇ ਮਸੀਤੇ ਗਏ।

ਅਗੇ ਮੌਲਵੀ ਖਲੋ ਗਿਆ। ਪਿਛੇ ਸਾਰੇ ਖਲੋ ਗਏ। ਨਾਲ ਹੀ ਗੁਰੂ ਜੀ ਖਲੋ ਗਏ। ਨਿਮਾਜ਼ ਸ਼ੁਰੂ ਹੋਈ। ਸਾਰੇ ਸਿਜਦੇ ਗਏ। ਗੁਰੂ ਜੀ ਖੜੇ ਰਹੇ।

ਮੁੱਲਾ ਗੁੱਸੇ ਵਿਚ ਆ ਗਿਆ। ਉਸ ਕਿਹਾ :- -ਤੂੰ ਨਿਮਾਜ਼ ਦੀ ਬੇ-ਇਜ਼ਤੀ ਕੀਤੀ ਹੈ। ਤੂੰ ਮਸੀਤੇ

ਆਕੇ ਨਿਮਾਜ਼ ਕਿਉਂ ਨਹੀਂ ਪੜ੍ਹੀ। ਗੁਰੂ ਜੀ ਕਿਹਾ :- ਮੈਂ ਨਿਮਾਜ਼ ਰਲਕੇ ਪੜ੍ਹਨੀ ਸੀ। ਇਕੱਲਾ ਨਿਮਾਜ਼ ਕਿਵੇਂ ਪੜ੍ਹਦਾ।

ਸਾਰੇ ਹੈਰਾਨ ਹੋ ਗਏ। ਮੁੱਲਾ ਬੋਲਿਆ :-ਮੈਂ ਨਿਮਾਜ਼ ਪੜ੍ਹੀ। ਨਵਾਬ ਸਾਹਿਬ ਨਿਮਾਜ਼ ਪੜ੍ਹੀ। ਤੂੰ ਇਹ ਕੁਫ਼ਰ ਕਿਉਂ ਬੋਲਿਆ ? ਗੁਰੂ ਜੀ ਕਿਹਾ : ਮੁੱਲਾ ਜੀ ਮੈਂ ਠੀਕ ਆਖ ਰਿਹਾ ਹਾਂ। ਤੁਸੀਂ ਨਿਮਾਜ਼ ਨਹੀਂ ਪੜ੍ਹੀ। ਨਵਾਬ ਸਾਹਿਬ ਨਿਮਾਜ਼ ਨਹੀਂ ਪੜ੍ਹੀ।

ਮੁੱਲਾਂ : ਕਿਵੇਂ ?

ਗੁਰੂ ਜੀ :-ਤੁਸੀਂ ਨਿਮਾਜ਼ ਵੇਲੇ ਘਰ ਸੂਣ ਵਾਲੀ ਘੋੜੀ ਦੀ ਸਾਂਭ ਕਰ ਰਹੇ ਸਉ। ਘੋੜੀ ਦਾ ਬੱਚਾ ਪਿਛੋਂ ਟੋਏ ਵਿਚ ਨਾ ਜਾ ਪਵੇ ?

ਮੁਲਾਂ ਇਹ ਸੁਣ ਹੈਰਾਨ ਹੋ ਗਿਆ। ਮਨ ਮੰਨ ਗਿਆ ਕਿ ਠੀਕ ਮੇਰਾ ਧਿਆਨ ਨਿਮਾਜ਼ ਵੇਲੇ ਸੂਣ ਵਾਲੀ ਘੋੜੀ ਵਲ ਚਲਾ ਗਿਆ ਸੀ।

ਨਵਾਬ : ਨਾਨਕ ! ਮੈਂ ਸਿਜਦੇ ਵਿਚ ਮੌਜੂਦ ਸਾਂ, ਤੂੰ ਮੇਰੇ ਨਾਲ ਨਿਮਾਜ਼ ਪੜ੍ਹਨੀ ਸੀ।

ਗੁਰੂ ਜੀ : ਨਵਾਬ ! ਸੱਚ ਸੁਣਨਾ ਬੜਾ ਔਖਾ ਹੈ। ਤੁਸੀਂ ਨਿਮਾਜ਼ ਵੇਲੇ ਕਾਬਲ ਵਿਚ ਘੋੜਿਆਂ ਦੀ ਪਰਖ ਕਰ ਰਹੇ ਸਉ। ਨਵਾਬ ਮਨ ਵਿਚ ਬੜਾ ਸ਼ਰਮਿੰਦਾ ਹੋਇਆ ਤੇ ਮੰਨ ਗਿਆ ਕਿ ਠੀਕ ਨਿਮਾਜ਼ ਵੇਲੇ ਮੇਰਾ ਮਨ ਕਾਬਲ ਵਿਚ ਘੋੜਾ ਪਰਖ ਰਿਹਾ ਸੀ।

ਇਹ ਗੱਲਾਂ ਸੁਣਕੇ ਸਭ ਚੁਪ ਹੋ ਗਏ। ਕਿਸੇ ਨੂੰ ਹਿੰਮਤ ਨਾ ਪਈ ਕਿ ਕਹੇ ਕਿ ਨਾਨਕ ਤੂੰ ਨਿਮਾਜ਼ ਮੇਰੇ ਨਾਲ ਪੜ੍ਹਦੋਂ।

ਗੁਰੂ ਜੀ ਬਚਨ ਕੀਤਾ : ਨਵਾਬ ਸਾਹਿਬ ਨਿਮਾਜ਼ ਉਹ ਹੈ ਜਿਹੜੀ ਰੱਬ ਨੂੰ ਹਾਜ਼ਰ ਜਾਣ ਪੜ੍ਹੀ ਜਾਵੇ। ਮਨ ਉਸਦੇ ਚਰਨਾਂ ਵਿਚ ਜੋੜਿਆ ਜਾਵੇ। ਨਿਮਾਜ਼ ਕੇਵਲ ਮਸੀਤੇ ਆਕੇ ਝੁਕਣਾ ਹੀ ਨਹੀਂ, ਸਗੋਂ ਮਨ ਨੂੰ ਉਸਦੇ ਚਰਨਾਂ ਵਿਚ ਝੁਕਾਣਾ ਹੈ। ਇਹ ਸੁਣ ਸਾਰੇ ਅਦਬ ਨਾਲ ਗੁਰੂ ਜੀ ਨੇ ਚਰਨਾਂ ਤੇ ਝੁਕ ਗਏ।

ਨਿਮਾਜ਼ ਨਹੀਂ, ਨਿਰਾ ਮਸੀਤੇ ਜਾਣਾ।
ਨਿਮਾਜ਼ ਉਹੀ ਚਿਤ ਚਰਨੀ ਲਾਣਾ।

ਅਦਬ–ਸਤਿਕਾਰ।

ਸਜਦਾ—ਨਿਮਾਜ਼ ਪੜ੍ਹਦਿਆਂ ਪੜ੍ਹਦਿਆਂ ਰੱਬ ਅਗੇ ਸਿਰ ਨਿਵਾਉਣਾ।

ਮਸੀਤ—ਮੁਸਲਮਾਨਾਂ ਦੀ ਧਰਮਸ਼ਾਲਾ! ਜਿਥੇ ਇੱਕਠੇ ਹੀ ਰੱਬ ਦੀ ਬੰਦਗੀ ਕਰਦੇ ਹਨ।

## ਪ੍ਰਸ਼ਨ

(1) ਨਿਮਾਜ਼ ਪੜ੍ਹਾਂਦਿਆਂ, ਮੁਲਾਂ ਦਾ ਮਨ ਕਿਥੇ ਸੀ?

(2) ਤੁਸੀ ਇਸ ਪਾਠ ਤੋਂ ਕੀ ਸਿਖਿਆ ਲਈ ਹੈ?

# ਪਿਆਰ ਵਸ ਕਰ ਲੈਂਦਾ ਹੈ!

ਗੋਤਮ ਦੇਵਦੱਤ ਤੜਫਦਾ ਹਿਤ

ਗੋਤਮ ਤੇ ਦੇਵਦੱਤ ਦੋ ਬਾਲਕ ਸਨ। ਗੋਤਮ ਬੜਾ ਨਰਮ ਸੁਭਾ ਦਾ ਸੀ। ਦੇਵਦੱਤ ਦਾ ਬੜਾ ਗਰਮ ਸੁਭਾ ਸੀ। ਦੋਵੇਂ ਬਾਗ਼ ਵਿਚ ਖੇਡ ਰਹੇ ਸਨ। ਬਾਗ਼ ਵਿਚ ਖੇਡਦਿਆਂ ਸਿਰਾਂ ਤੋਂ ਹੰਸ ਉਡਦੇ ਉਡਦੇ ਲੰਘੇ। ਦੇਵਦੱਤ ਨੇ ਖਿਚਕੇ ਤੀਰ ਮਾਰਿਆ। ਤੀਰ ਹੰਸ ਦੇ ਖੰਭ ਵਿਚ ਲਗਾ। ਹੰਸ ਵਿਚਾਰਾ ਤੜਫ਼ਦਾ ਤੜਫ਼ਦਾ ਡਿਗ ਪਿਆ।

ਹੰਸ ਡਿਗਦਿਆਂ ਗੋਤਮ ਨੇ ਵੇਖਿਆ। ਗੋਤਮ ਉਸਦੇ ਕੋਲ ਗਿਆ। ਗੋਤਮ ਦੀਆਂ ਅੱਖਾਂ ਵਿਚ ਅੱਥਰੂ ਆ ਗਏ। ਉਸ ਨੇ ਪਿਆਰ ਨਾਲ ਹੰਸ ਨੂੰ ਚੁਕ ਲਿਆ। ਉਸਦੇ ਖੰਭ ਵਿਚੋਂ ਤੀਰ ਕਢਿਆ। ਉਸਦਾ ਲਹੂ ਪੂੰਝਿਆ। ਉਸਦੇ ਅਗੇ ਪਾਣੀ ਰਖਿਆ।

ਹੰਸ ਨੂੰ ਗੋਤਮ ਕੋਲ ਵੇਖ ਦੇਵਦੱਤ ਭੱਜਾ ਆਇਆ। ਇਸਦੀਆਂ ਅੱਖਾਂ ਲਾਲ ਸਨ। ਆਉਂਦਿਆਂ ਹੀ, ਹੰਸ ਤੇ ਝਪਟਾ ਮਾਰਿਆ। ਗੋਤਮ ਹੰਸ ਲੈ ਪਿਤਾ ਕੋਲ ਨੱਸ ਗਿਆ। ਮਗਰੇ ਮਗਰ ਦੇਵਦੱਤ ਗਿਆ। ਓਥੇ ਜਾਕੇ ਮੁੜ ਝਗੜਨ ਲਗ ਪਏ।

ਗੋਤਮ ਦਾ ਪਿਤਾ ਰਾਜਾ ਸੀ। ਉਸ ਕੋਲ ਜਾ ਗੋਤਮ ਕਹੇ : ਹੰਸ ਮੇਰਾ ਹੈ। ਦੇਵਦੱਤ ਕਹੇ : ਨਹੀਂ ਮੇਰਾ ਹੈ। ਰਾਜੇ ਨੇ ਕਿਹਾ : ਕਿਵੇਂ ? ਦੇਵਦੱਤ ਨੇ ਕਿਹਾ : ਮੈਂ ਤੀਰ ਮਾਰਿਆ। ਹੰਸ ਡਿਗ ਗਿਆ। ਹੰਸ ਮੇਰਾ ਹੈ। ਗੋਤਮ ਕਹੇ : ਮੈਂ ਇਸ ਦੇ ਖੰਭ ਵਿਚੋਂ ਤੀਰ ਕਢਿਆ। ਲਹੂ ਪੂੰਝਿਆ। ਜ਼ਖ਼ਮ ਧੋਤਾ। ਹੰਸ ਮੇਰਾ ਹੈ।

ਰਾਜੇ ਕਿਹਾ : ਇਸ ਤਰ੍ਹਾਂ ਨਹੀਂ। ਹੰਸ ਜਿਸ ਕੋਲ ਚਲਾ ਜਾਵੇ, ਉਸਦਾ ਹੋਇਆ। ਇਹ ਗੱਲ ਦੋਵੇਂ ਮੰਨ ਗਏ। ਰਾਜੇ ਨੇ ਹੰਸ ਫੜ ਲਿਆ। ਗੋਤਮ ਤੇ ਦੇਵਦੱਤ ਸੱਜ ਖੱਬੇ ਖਲੋ ਗਏ।

ਰਾਜੇ ਨੇ ਹੰਸ ਨੂੰ ਛਡ ਦਿਤਾ। ਹੰਸ ਨੇ ਦੇਵਦੱਤ ਵਲ ਵੇਖਿਆ। ਫੇਰ ਗੋਤਮ ਵਲ ਵੇਖਿਆ। ਦੇਵਦੱਤ ਦੀਆਂ ਅੱਖਾਂ ਲਾਲ ਸਨ। ਗੋਤਮ ਦੀਆਂ ਅੱਖਾਂ ਲਾਲ ਸਨ। ਗੋਤਮ ਦੀਆਂ ਅੱਖਾਂ ਵਿਚ ਪਿਆਰ ਸੀ। ਉਸਦੇ ਦਿਲ ਵਿਚ ਹਿਤ ਸੀ। ਹੰਸ ਹੌਲੀ ਹੌਲੀ ਗੋਤਮ ਕੋਲ ਜਾ ਖਲੋਤਾ। ਗੋਤਮ ਬੜਾ ਖੁਸ਼ ਹੋਇਆ।

ਰਾਜੇ ਨੇ ਕਿਹਾ : ਕਿਉਂ ਭਾਈ ਬਸ ? ਹੰਸ ਕਿਸ ਦਾ ਹੋਇਆ ? ਦੇਵਦੱਤ ਨੂੰ ਮੰਨਣਾ ਪਇਆ, ਹੰਸ ਗੋਤਮ ਦਾ ਹੈ।

ਬਾਲਕੋ ! ਵੇਖਿਆ ਜੇ, ਪਿਆਰ ਪੰਛੀਆਂ ਨੂੰ ਵਸ

ਕਰ ਲੈਂਦਾ ਹੈ।

ਠੰਢਾ ਸੁਭਾ–ਨਰਮ ਦਿਲ, ਹੌਸਲੇ ਵਾਲਾ।

ਗਰਮ ਸੁਭਾ–ਤੇਜ਼ ਤਬੀਅਤ।

## ਅਭਿਆਸ

(1) ਇਸ ਕਹਾਣੀ ਨੂੰ ਜ਼ਬਾਨੀ ਸੁਣਾਓ।

(2) ਵਾਕਾਂ ਵਿਚ ਵਰਤੋ :– ਪਿਆਰ, ਤੀਰ, ਖੰਭ, ਠੰਢਾ ਸੁਭਾ, ਗਰਮ ਸੁਭਾ।

## ਪੌਣ

ਸਤਿਗੁਰ ਦਾਤ ਪੰਛੀਆਂ ਬਿਰਛ ਖਿੜਕੀਆਂ ਬਨਾਉਣਾ

ਪੌਣ ਸਤਿਗੁਰਾਂ ਦੀ ਵਡੀ ਦਾਤ ਹੈ। ਕੁਝ ਸਮਾਂ ਪ੍ਰਸ਼ਾਦੇ ਬਿਨਾਂ ਲੰਘ ਸਕਦਾ ਹੈ। ਕੁਝ ਸਮਾਂ ਜਲ ਬਿਨਾਂ ਲੰਘ ਸਕਦਾ ਹੈ। ਪਰ ਪੌਣ ਬਿਨਾਂ ਪਲ ਭਰ ਭੀ ਜਿਉਂਦਾ ਨਹੀਂ ਰਹਿ ਸਕੀਦਾ।

ਪਸ਼ੂ ਪੰਛੀਆਂ ਨੂੰ ਵੀ ਪੌਣ ਦੀ ਇਤਨੀ ਲੋੜ ਹੈ, ਜਿਤਨੀ ਮਨੁੱਖਾਂ ਨੂੰ। ਰੁਖ ਬ੍ਰਿਛ ਵੀ ਪੌਣ ਬਿਨਾਂ ਜੀਉਂਦੇ ਨਹੀਂ ਰਹਿ ਸਕਦੇ।

ਸਾਨੂੰ ਸਦਾ ਖੁਲ੍ਹੀ ਪੌਣ ਵਿਚ ਸਾਹ ਲੈਣਾ ਚਾਹੀਦਾ ਹੈ। ਸਵੇਰੇ-ਸਵੇਰੇ ਬਾਹਰ ਜਾ ਕੇ ਸਾਹ ਲੈਣਾ ਚਾਹੀਦਾ ਹੈ। ਇਸ ਨਾਲ ਲਹੂ ਸਾਫ ਹੁੰਦਾ ਹੈ।

ਘਰਾਂ ਨੂੰ ਵੀ ਇਸ ਢੰਗ ਨਾਲ ਬਨਾਉਣ ਦੀ ਲੋੜ ਹੈ ਕਿ ਹਵਾ ਖੁਲ੍ਹੀ ਆ ਸਕੇ। ਬੂਹੇ ਬਾਰੀਆਂ ਚੋਖੀਆਂ ਰਖਣੀਆਂ ਚਾਹੀਦੀਆਂ ਹਨ। ਇਸ ਦੇ ਨਾਲ ਰੌਸ਼ਨੀ ਵੀ ਬੜੀ ਜ਼ਰੂਰੀ ਹੈ।

ਰਾਤ ਨੂੰ ਸੌਣ ਵੇਲੇ ਬਾਰੀਆਂ ਖੁਲ੍ਹੀਆਂ ਰਖਣੀਆਂ ਚਾਹੀਦੀਆਂ ਹਨ। ਮੂੰਹ ਢੱਕ ਕੇ ਸੌਣਾ ਚੰਗਾ ਨਹੀਂ। ਬੀਮਾਰ ਹੋਣ ਦਾ ਡਰ ਹੁੰਦਾ ਹੈ। ਦੋ ਆਦਮੀ ਇੱਕਠੇ ਨਹੀਂ ਸੌਣੇ ਚਹੀਦੇ। ਇਕ ਆਦਮੀ ਦੇ ਮੂੰਹ ਵਿਚੋਂ ਨਿਕਲੀ ਗੰਦੀ ਪੌਣ ਦੂਜੇ ਨੂੰ ਹਾਨੀ ਪਹੁੰਚਾਂਦੀ ਹੈ, ਕਦੀ ਵੀ ਗੰਦੀ ਹਵਾ ਵਿਚ ਨਾ ਫਿਰੋ।

ਦਾਤਾ–ਬਖਸ਼ਸ਼।
ਬ੍ਰਿਛ–ਬੂਟੇ, ਰੁਖ।

(1) ਖਾਲੀ ਖਾਂਵਾਂ ਭਰੋ।
ਸਾਨੂੰ ਸਾਹ ਖੁਲ੍ਹੀ ਪੌਣ ਵਿਚ...ਲੈਣਾ ਚਾਹੀਦਾ ਹੈ।

# ਮੌਤ ਨੂੰ ਮਸ਼ਕਰੀ

ਮਸ਼ਕਰੀ, ਸ਼ਹੀਦ, ਗੁਲਾਬ, ਫਸਿਆ, ਬਿਸ਼ਨ ਸਿੰਘ ਅਥਰੂ ਆਤਮਾ

ਮਲੇਰ ਕੋਟਲੇ ਦੇ ਸ਼ਹੀਦਾਂ ਵਿਚ ਇਕ ਬਾਲਕ ਸੀ। ਉਸਦਾ ਨਾਂ ਸੀ ਬਿਸ਼ਨ ਸਿੰਘ। ਉਹ ਬੜਾ

ਸੁਹਣਾ ਸੀ। ਉਸਦਾ ਮੁਖੜਾ ਗੁਲਾਬ ਦੇ ਫੁਲ ਵਰਗਾ ਸੀ। ਜਦ ਤੋਪ ਨਾਲ ਉਡਣ ਦੀ ਉਸਦੀ ਵਾਰੀ ਆਈ ਤਾਂ ਕਾਵਨ ਦੀ ਮੇਮ ਦਾ ਦਿਲ ਮੋਮ ਹੋ ਗਿਆ। ਉਸ ਕਾਵਨ ਨੂੰ ਕਿਹਾ : ਸਾਹਿਬ ! ਇਹ ਭੋਲਾ ਭਾਲਾ ਬੱਚਾ ਐਵੇਂ ਆ ਫਸਿਆ ਹੈ। ਇਸਦੀ ਜਾਨ ਬਖਸ਼ ਦੇ।

ਕਾਵਨ ਨੇ ਕਿਹਾ : ਮੈਂ ਛਡ ਸਕਦਾ ਹਾਂ, ਜੇ ਇਹ ਕਹਿ ਦੇਵੇ, ਮੈਂ ਰਾਮ ਸਿੰਘ ਦਾ ਸਿੱਖ ਨਹੀਂ। ਕਾਵਨ ਨੇ ਬਿਸ਼ਨ ਸਿੰਘ ਨੂੰ ਬੁਲਾਇਆ। ਕਾਵਨ ਨੇ ਬਿਸ਼ਨ ਸਿੰਘ ਨੂੰ ਆਖਿਆ : ਤੇਰੇ ਸੁਹਣੇ ਸਰੀਰ ਨੇ ਮੇਰੇ ਮਨ ਵਿਚ ਦਇਆ ਭਰ ਦਿਤੀ ਹੈ। ਤੂੰ ਕਹਿ ਦੇ:–ਮੈਂ ਰਾਮ ਸਿੰਘ ਦਾ ਸਿੱਖ ਨਹੀਂ। ਮੈਂ ਤੈਨੂੰ ਛਡ ਦਿਆਂਗਾ।

ਬਿਸ਼ਨ ਸਿੰਘ ਕਿਹਾ : ਸਾਹਿਬ ! ਮੈਂ ਤੇਰੇ ਕੰਨ ਵਿਚ ਕੁਝ ਕਹਿਣਾ ਚਾਹੁੰਦਾ ਹੈ। ਕਾਵਨ ਖੁਸ਼ ਹੋਇਆ ਕਿ ਇਕ ਕੂਕਾ ਤਾਂ ਮਾਫੀ ਮੰਗਣ ਲਗਾ ਹੈ। ਕਾਵਨ ਨੇ ਕੰਨ ਅਗੇ ਕੀਤਾ। ਬਿਸ਼ਨ ਸਿੰਘ ਅਗੇ ਵਧਿਆ। ਬਿਸ਼ਨ ਸਿੰਘ ਨੇ ਆਖਿਆ : ਬਿਲਿਆ ਫੇਰ ਆਖੇਂਗਾ, ਕਿ ਆਖ ਕਿ ਮੈਂ ਗੁਰੂ ਰਾਮ ਸਿੰਘ ਦਾ ਸਿੱਖ ਨਹੀਂ ?

ਬਿਸ਼ਨ ਸਿੰਘ ਨੇ ਦਾੜ੍ਹੀ ਵੀ ਜ਼ੋਰ ਨਾਲ ਖਿਚੀ। ਕਾਵਨ ਦੇ ਹਵਾਸ਼ ਉਡ ਗਏ। ਸਿਪਾਹੀਆਂ ਕਾਵਨ

ਦੀ ਦਾੜ੍ਹੀ ਛੁਡਾਣੀ ਚਾਹੀ। ਸਿਪਾਹੀ ਦਾੜ੍ਹੀ ਛੁਡਾ ਨਾ ਸਕੇ।

ਸਿਪਾਹੀਆਂ ਤਲਵਾਰ ਨਾਲ ਹੱਥ ਵਢ ਦਿਤੇ। ਸਿਪਾਹੀਆਂ ਤਲਵਾਰ ਨਾਲ ਸਿਰ ਲਾਹ ਦਿਤਾ। ਬੱਚੇ ਦੀ ਆਤਮਾ ਪ੍ਰਸੰਨ ਹੋ ਗਈ। ਉਹ ਸਤਿਗੁਰਾਂ ਦੇ ਚਰਨਾਂ ਵਿਚ ਜਾ ਬੈਠੀ। ਵੇਖਣ ਵਾਲੇ ਲੋਕ ਬਿਸ਼ਨ ਸਿੰਘ ਦੀ ਬਹਾਦਰੀ ਤੇ ਵਾਹ ਵਾਹ ਕਰ ਉਠੇ।

ਮਸ਼ਕਰੀ–ਮਖੌਲ।

ਸ਼ਹੀਦ–ਜਿਹੜਾ ਧਰਮ ਜਾਂ ਦੇਸ ਵਾਸਤੇ ਜਾਨ ਦੇਵੇ ਆਤਮਾ–ਰੂਹ।

## ਪ੍ਰਸ਼ਨ

(1) ਬਿਸ਼ਨ ਸਿੰਘ ਨੂੰ ਕਾਵਨ ਕੀ ਆਖਿਆ ?

(2) ਬਿਸ਼ਨ ਸਿੰਘ ਨੇ ਕਾਵਨ ਨੂੰ ਕੀ ਉਤਰ ਦਿਤਾ ?

(3) ਬਿਸ਼ਨ ਸਿੰਘ ਮਰਨ ਵਾਸਤੇ ਕਿਉਂ ਤਿਆਰ ਸੀ ?

(4) ਵਾਕਾਂ ਵਿਚ ਵਰਤੋ–ਮਸ਼ਕਰੀ, ਸ਼ਹੀਦ, ਬਹਾਦੁਰੀ ਫੂਲ।

# ਵਡਿਆਂ ਦੀ ਮਤ

ਪੰਜਾਬ ਅੰਨਦਾਤਾ ਮਹਾਰਾਜਾ ਰਣਜੀਤ ਸਿੰਘ
ਭੰਡਾਰੇ ਬੁਢੇ ਅਨੋਖਾ

ਅਸੀਂ ਪੰਜਾਬ ਵਿਚ ਰਹਿੰਦੇ ਹਾਂ। ਇਕ ਵੇਰ ਮੀਂਹ ਉੱਕਾ ਨਾ ਪਿਆ। ਅੰਨ-ਪੱਠਾ ਮੁਕ ਗਿਆ। ਕਾਲ ਪੈ ਗਿਆ। ਲੋਕ ਬੜੇ ਦੁਖੀ ਹੋਏ।

ਉਸ ਵੇਲੇ ਪੰਜਾਬ ਵਿਚ ਮਹਾਰਾਜਾ ਰਣਜੀਤ ਸਿੰਘ ਰਾਜ ਕਰਦਾ ਸੀ। ਮਹਾਰਾਜ ਨੇ ਆਪਣੇ ਭੰਡਾਰੇ ਖੋਲ੍ਹ ਦਿਤੇ। ਲੋੜਵੰਦ ਝੋਲੀਆਂ ਭਰ ਭਰ ਦਾਣੇ ਲੈ ਗਏ।

ਭੰਡਾਰੇ ਕੋਲ ਇਕ ਮੁਸਲਮਾਨ ਆਇਆ। ਉਸ ਵੀ ਦਾਣਿਆਂ ਦੀ ਪੰਡ ਭਰ ਲਈ। ਉਹ ਭਾਰੀ ਸੀ। ਵਿਚਾਰੇ ਪਾਸੋਂ ਚੁਕੀ ਨਾ ਜਾਵੇ।

ਮਹਾਰਾਜਾ ਰਣਜੀਤ ਸਿੰਘ ਭੇਸ ਵਟਾਕੇ ਗੁਦਾਮ ਦੇ ਲਾਗੇ ਹੀ ਖੜਾ ਸੀ। ਆਪਣੀ ਪਰਜਾ ਦਾ ਹਾਲ ਵੇਖ ਰਿਹਾ ਸੀ। ਮਹਾਰਾਜੇ ਪੁਛਿਆ : ਬਾਬਾ ਕਿਥੇ ਜਾਣਾ ਈ ?

ਬੁਢਾ : ਪੁੱਤਰ, ਮਜੰਗੀ। ਮੈਥੋਂ ਪੰਡ ਚੁਕੀ ਨਹੀਂ ਜਾਂਦੀ। ਘਰ ਹੋਰ ਕੋਈ ਹੈ ਨਹੀਂ। ਮੇਰੇ ਬਾਲ ਕਈ ਦਿਨਾਂ ਤੋਂ ਭੁਖੇ ਹਨ। ਅੱਲਾ ਦੀ ਕਸਮ ਮਜੂਰੀ ਦਿਆਂ ਲਗਾ। ਪੰਡ ਲੈ ਚਲ।

ਮਹਾਰਾਜਾ ਅਗੇ ਵਧਿਆ। ਦਾਣਿਆਂ ਦੀ ਪੰਡ ਸਿਰ ਤੇ ਚੁਕ ਲਈ। ਅਗੇ ਬੁਢਾ। ਮਗਰ ਮਗਰ ਮਹਾਰਾਜਾ। ਥੋੜੀ ਦੇਰ ਪਿਛੋਂ ਬੁਢਾ ਘਰ ਜਾ ਪੁਜਾ। ਮਹਾਰਾਜ ਨੇ ਪੰਡ ਰਖ ਦਿਤੀ।

ਜਦੋਂ ਮਹਾਰਾਜੇ ਨੇ ਸਿਰ ਉਤ੍ਹਾਂ ਕੀਤਾ ਤਾਂ ਮੂੰਹ ਤੋਂ ਚਾਦਰ ਪਰੇ ਹਟ ਗਈ। ਬੁਢੇ ਨੇ ਮਹਾਰਾਜੇ ਦਾ ਨੂਰਾਨੀ ਚਿਹਰਾ ਪਛਾਣ ਲਿਆ। ਬੁਢਾ ਹੱਕਾ ਬੱਕਾ ਰਹਿ ਗਿਆ। ਭੁਬਾਂ ਮਾਰ ਮਹਾਰਾਜੇ ਦੇ ਪੈਰਾਂ ਤੇ ਢਹਿ ਪਿਆ। ਰੋਈ ਜਾਵੇ ਤੇ ਆਖੇ : ਮੈਂ ਬਦ-ਬਖਤ ਨੇ ਇਹ ਗੁਨਾਹ ਕੀ ਕੀਤਾ। ਮਹਾਰਾਜ ਜੀ ! ਮੈਨੂੰ ਬਖਸ਼ੋ !! ਮੇਰੀ ਭੁਲ ਮਾਫ਼ ਕਰੋ।

ਮਹਾਰਾਜੇ ਨੇ ਬੜੀ ਅਧੀਨਗੀ ਨਾਲ ਆਖਿਆ : ਬਾਬਾ ! ਚੁਪ ਕਰ !! ਰੌਲਾ ਨ ਪਾ !! ਮੈਂ ਕੋਈ ਵਖਰਾ ਕੰਮ ਨਹੀਂ ਕੀਤਾ। ਰਾਜੇ ਦਾ ਫਰਜ਼ ਹੈ ਕਿ ਪਰਜਾ ਦੀ ਸੇਵਾ ਕਰੇ।

ਇਹ ਕਹਿ ਮਹਾਰਾਜ ਬਾਹਰ ਨਿਕਲ ਆਇਆ ਮਹਾਰਾਜ ਆਪਣੀ ਮਹਿਲੀਂ ਪੁਜ ਗਿਆ। ਬੁਢੇ ਲੱਖ ਲੱਖ ਸ਼ੁਕਰ ਕੀਤਾ।

ਬਾਲਕੋ ! ਤੁਸੀਂ ਭੀ ਲੋੜਵੰਦਾਂ ਦੀ ਸੇਵਾ ਕਰੋ। ਜੀਵਨ ਦਾ ਇਹੋ ਮਨੋਰਥ ਹੈ।

ਅਨੋਖਾ-ਵਖਰਾ।

ਗੁਦਾਮ-ਉਹ ਥਾਂ ਜਿਥੇ ਅਨਾਜ ਜਾਂ ਹੋਰ ਵਸਤਾਂ

ਜਮ੍ਹਾਂ ਹੁੰਦੀਆਂ ਹਨ।

ਬਦ-ਬਖਤ-ਮੰਦ ਕਰਮਾਂ।

ਅਧੀਨਗੀ-ਨਿਮ੍ਰਤਾ, ਨਰਮੀ।

## ਪ੍ਰਸ਼ਨ

(1) ਮਹਾਰਾਜਾ ਰਣਜੀਤ ਸਿੰਘ ਨੇ ਭੰਡਾਰਾ ਕਿਉਂ ਖੋਲ੍ਹ ਦਿਤਾ।

(2) ਮਹਾਰਾਜਾ ਰਣਜੀਤ ਸਿੰਘ ਬੁਢੇ ਮੁਸਲਮਾਨ ਦੀ ਪੰਡ ਕਿਉਂ ਚੁਕ ਟੁਰਿਆ?

(3) ਇਸ ਕਹਾਣੀ ਤੋਂ ਕੀ ਸਿਖਿਆ ਮਿਲਦੀ ਹੈ?

(4) ਇਸ ਕਹਾਣੀ ਨੂੰ ਜ਼ਬਾਨੀ ਸੁਣਾਓ!

## ਰੁਖ

ਸ਼ਿੰਗਾਰ ਖੁਰਮਾਨੀਆਂ ਸੁਆਦੀ ਆਰਾਮ ਝੂਮਦੇ ਮਸੂਮ

ਬਾਲਕੋ! ਰੁਖ ਰੱਬ ਨੇ ਸੰਸਾਰ ਦਾ ਸ਼ਿੰਗਾਰ ਬਣਾਏ ਹਨ। ਇਨ੍ਹਾਂ ਨੂੰ ਵੇਖਕੇ ਉਦਾਸ ਮਨ ਖਿੜ ਪੈਂਦਾ ਹੈ। ਪੌਣ ਵਿਚ ਜਦੋਂ ਰੁਖ ਝੂਮਦੇ ਹਨ, ਤਾਂ ਬੜੇ ਪਿਆਰੇ ਲਗਦੇ ਹਨ। ਇਨ੍ਹਾਂ ਨੂੰ ਝੂਮਦਿਆਂ ਵੇਖ ਮਨ ਖਿੜ ਪੈਂਦਾ ਹੈ। ਅੱਖਾਂ ਵਿਚ ਠੰਢ ਪੈਂਦੀ ਹੈ।

ਇਹ ਰੁਖ ਸਾਡੇ ਵਾਸਤੇ ਪੌਣ ਸਾਫ ਕਰਦੇ ਹਨ। ਮਨੁੱਖਾਂ ਦੀ ਗੰਦੀ ਹਵਾ ਆਪ ਲੈ ਲੈਂਦੇ ਹਨ। ਪਸ਼ੂਆਂ ਦੀ ਗੰਦੀ ਹਵਾ ਆਪ ਲੈ ਲੈਂਦੇ ਹਨ। ਇਹ ਸਾਨੂੰ ਚੰਗੀ ਹਵਾ ਦੇਂਦੇ ਹਨ।

ਕਈ ਰੁਖਾਂ ਨੂੰ ਫੂਲ ਲਗਦੇ ਹਨ। ਕਈ ਰੁਖਾਂ ਨੂੰ ਫਲ ਲਗਦੇ ਹਨ। ਅੰਬ, ਅਨਾਰ, ਆੜੂ, ਸੇਓ, ਸੰਤਰੇ, ਖੁਰਮਾਨੀਆਂ ਰੁਖਾਂ ਨੂੰ ਲਗਦੇ ਹਨ। ਇਹ ਫਲ ਸੁਆਦੀ ਹੁੰਦੇ ਹਨ। ਇਹ ਫਲ ਸਰੀਰ ਨੂੰ ਤਾਕਤ ਵੀ ਦੇਂਦੇ ਹਨ।

ਰੁਖਾਂ ਤੋਂ ਕੁਰਸੀਆਂ, ਮੇਜ਼, ਮੰਜੇ, ਬੂਹੇ, ਬਾਰੀਆਂ ਵੀ ਬਣਦੀਆਂ ਹਨ। ਰੇਲ ਦੇ ਡਬੇ ਤੇ ਬੇੜੀਆਂ ਰੁਖਾਂ ਤੋਂ ਬਣਦੇ ਹਨ। ਕਈ ਰੁਖਾਂ ਦੀ ਲਕੜੀ ਬਾਲਣ ਦੇ ਕੰਮ ਆਉਂਦੀ ਹੈ।

ਗਰਮੀਆਂ ਵਿਚ ਲੋਕ ਰੁਖ਼ਾਂ ਹੇਠ ਮੰਜੇ ਡਾਹ ਕੇ ਆਰਾਮ ਕਰਦੇ ਹਨ। ਮੁੰਡੇ, ਕੁੜੀਆਂ ਪੀਂਘਾਂ ਪਾ ਕੇ ਖੂਬ ਝੂਟਦੇ ਹਨ। ਨਾਲੇ ਹਸਦੇ ਹਨ। ਨਾਲੇ ਗਾਉਂਦੇ ਹਨ।

ਸਿਆਣਿਆਂ ਨੇ ਪਤਾ ਕੀਤਾ ਹੈ, ਕਿ ਰੁਖ ਗੱਲਾਂ ਕਰਦੇ ਹਨ। ਦੁਖ ਸੁਖ ਮਹਿਸੂਸ ਕਰਦੇ ਹਨ। ਇਹਨਾਂ ਵਿਚ ਵੀ ਜਾਨ ਹੈ।

ਸਾਨੂੰ ਸਾਰਿਆਂ ਨੂੰ ਰੁਖ ਲਾਉਣੇ ਚਾਹੀਦੇ ਹਨ। ਇਹਨਾਂ ਦੀ ਰਾਖੀ ਕਰਨੀ ਚਾਹੀਦੀ ਹੈ। ਰੁਖ

ਦੇਸ਼ ਦਾ ਇਕ ਬੜਾ ਧਨ ਹੈ।

ਮਹਿਸੂਸ ਕਰਨਾ-ਜਾਣਨਾ, ਸਮਝਦੇ ਹਨ।

## ਪ੍ਰਸ਼ਨ

1. ਰੁਖਾਂ ਦੇ ਲਾਭ ਦਸੋ।

2. ਖਾਲੀ ਥਾਵਾਂ ਭਰੋ :-

(ੳ) ਰੁਖ ਰੱਬ ਨੇ.....ਬਣਾਏ ਹਨ।

(ਅ) ਨਾਲੇ......ਹਨ ਨਾਲੇ.......ਹਨ।

(ੲ) ਰੁਖ ਦੇਸ਼ ਦਾ.......ਵਡਾ.....ਹੈ।

## ਭਾਰਤ ਮਾਂ

ਭਾਰਤ ਸਾਡੀ ਪਿਆਰੀ ਮਾਂ।
ਇਸਤੋਂ ਮੈਂ ਬਲਿਹਾਰੇ ਜਾਂ।1।

ਸੋਭਾ ਇਸਦੀ ਅਪਰ ਅਪਾਰ।
ਗੀਤ ਗਾਂਵਦੇ ਨਰ ਤੇ ਨਾਰ।2।

ਇਹਦੇ ਜਿਹਾ ਨਾ ਕੋਈ ਦੇਸ।
ਸੁਹਣਾ ਦੇਸ, ਸੁਹਣਾ ਵੇਸ।3।

ਬਾਗ ਬਗ਼ੀਚੇ ਨਦੀਆਂ ਨਾਲੇ।
ਵਧੀਆ ਫੁਲ ਸੁਗੰਧੀ ਵਾਲੇ।4।

ਗੂੰਜਣ ਭੌਰੇ, ਗਾਵਣ ਗੀਤ।
ਫੁਲਾਂ ਨਾਲ ਜਿਨ੍ਹਾਂ ਦੀ ਪ੍ਰੀਤ।5।

ਕੋਇਲ ਕਰਦੀ ਕੂ, ਕੂ, ਕੂ।
'ਜਿਤ ਵਲ ਵੇਖਾਂ ਤੂੰ ਈ ਤੂੰ।'6।

ਬੁਲ ਬੁਲ ਗਾਵੇ ਤਰਾਨੇ ਮਿਠੇ।
ਕਿਧਰੇ ਸੁਣੇ, ਕਿਤੇ ਨਾ ਡਿਠੇ।7।

ਮੈਂ ਇਸਤੋਂ ਬਲਿਹਾਰੇ ਜਾਂ।
ਭਾਰਤ ਸਾਡੀ ਪਿਆਰੀ ਮਾਂ।8।
–ਸ੍ਰੀ 'ਆਲਿਮ' ਜੀ

ਬਲਿਹਾਰੇ–ਵਾਰਨੇ।
ਤਰਾਨੇ–ਗੀਤ।
ਸੁਗੰਧੀ–ਖੁਸ਼ਬੂ।
(1) ਸਾਡੇ ਦੇਸ਼ ਦਾ ਕੀ ਨਾਂ ਹੈ?
(2) ਇਸ ਵਿਚ ਕੀ ਕੀ ਖੂਬੀਆਂ ਹਨ।

# ਰਾਮ ਰੇਲ

ਹਸਦਿਆਂ ਲੰਮ-ਸਲੰਮੀ ਲਾਹੌਰ ਇੰਜਨ ਸਲੋਤਰ ਬੰਬਾ

'ਬਾਲਕੋ ! ਤੁਸਾਂ ਰੇਲ ਵੇਖੀ ਹੈ ?'

"ਹਾਂ ! ਗੁਰੂ ਜੀ, ਅਸਾਂ ਰੇਲ ਵੇਖੀ ਹੈ।" ਬਾਲਕ ਹਸਦਿਆਂ, ਹਸਦਿਆਂ ਉੱਤਰ ਦਿਤਾ।

ਅਧਿ:—ਬਹੁਤ ਅੱਛਾ ! ਦਸੋ ਰੇਲ ਕੈਸੀ ਹੁੰਦੀ ਹੈ ?

ਇਕ ਬਾਲਕ : ਗੁਰੂ ਜੀ, ਰੇਲ ਲੰਮ-ਸਲੰਮੀ ਹੁੰਦੀ ਹੈ। ਕਈ ਡੱਬੇ ਹੁੰਦੇ ਹਨ। ਅਗੇ ਇੰਜਨ ਹੁੰਦਾ ਹੈ।

ਅਧਿ:—ਵਾਹ ਭਾਈ ਵਾਹ ! ਤੂੰ ਤਾਂ ਬੜਾ ਸਿਆਣਾ ਹੈਂ। ਆਓ ! ਅਜ ਤੁਹਾਨੂੰ ਇਕ ਨਵੀਂ ਰੇਲ ਦੀ ਕਥਾ ਸੁਣਾਂਦੇ ਹਾਂ।

ਸਾਰੇ ਬਾਲਕ : (ਖੁਸ਼ੀ ਨਾਲ) ਸੁਣਾਓ, ਗੁਰੂ ਜੀ ! ਸੁਣਾਓ !! ਧੰਨ ਭਾਗ !!!

ਅਧਿ:—ਥੋੜਾ ਸਮਾ ਹੋਇਆ ਹੈ। ਉਸ ਵੇਲੇ ਇਕ ਬੜੇ ਉੱਚੇ ਸਾਧੂ ਹੋਏ ਹਨ। ਉਨ੍ਹਾਂ ਨੂੰ ਕੇਸਰ ਕੇਸਰ ਕਹਿੰਦੇ ਸਨ। ਉਹ ਬੜੇ ਭਜਨੀਕ ਸਨ। ਸੁਣਦੇ ਹੋ ?

ਬਾਲਕ : ਹਾਂ ਗੁਰੂ ਜੀ, ਸੁਣਦੇ ਹਾਂ। ਕਰੋ ਕ੍ਰਿਪਾ।

ਅਧਿ : ਇਕ ਦਿਨ ਉਨ੍ਹਾਂ 56 ਮੀਲ ਤੋਂ ਲਾਹੌਰ ਜਾਣਾ ਸੀ। ਉਨ੍ਹਾਂ ਸਿੱਖਾਂ ਸਾਧਾਂ ਨੂੰ ਇਕੱਠਾ ਕਰ ਲਿਆ। ਇਕ ਕਤਾਰ ਵਿੱਚ ਖਲਾਰ ਲਿਆ। ਇਕ ਲੰਮੇ ਸਿੱਖ ਨੂੰ ਅਗੇ ਖੜਾ ਕਰ ਲਿਆ। ਆਖਿਆ! ਪੁੱਤ ਤੂੰ ਬੰਬਾ ਹੈਂ ਤੇ ਮੈਂ ਗਾਡ ਹੋਇਆ। ਮੇਰਾ ਸਲੋਤਰ ਝੰਡੀ ਹੈ।

ਸਾਰੇ ਬਾਲਕ : ਵਾਹ ਗੁਰੂ ਜੀ, ਵਾਹ! ਇਹ ਤਾਂ ਬੜੀ ਚੰਗੀ ਰੇਲ ਹੈ।

ਅਧਿ:—ਤੁਸੀਂ ਸਾਰੇ ਭਜਨ ਕਰੋ। ਇੰਜਨ ਨੇ ਚੀਕ ਮਾਰੀ। ਪਤਾ ਜੇ ਇੰਜਨ ਨੇ ਚੀਕ ਕਿਵੇਂ ਮਾਰੀ?

ਬਾਲਕ : (ਹਸਦਿਆਂ ਹਸਦਿਆਂ) ਨਹੀਂ ਗੁਰੂ ਜੀ, ਦਸੋ।

ਅਧਿ:—ਤੁਸੀਂ ਵੀ ਚੀਕ ਮਾਰਨ ਵਾਸਤੇ ਤਿਆਰ ਹੋ ਜਾਓ। (ਉਚੀ ਬਾਂਹ ਕਰਕੇ) ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ।

ਸਾਰੇ ਬਾਲਕ : (ਉਚੀ ਬਾਂਹ ਕਰਕੇ) ਸਤਿ ਸ੍ਰੀ ਅਕਾਲ।

ਅਧਿ:—ਗੱਡੀ ਫੱਫ਼ ਫੱਫ਼ ਕਰਦੀ ਟੁਰ ਪਈ (ਭਜਨ ਕਰਦੀ) ਪਤਾ ਨਹੀਂ ਕਿਹੜੇ ਵੇਲੇ ਅੱਧਾ ਪੈਂਡਾ ਮੁਕ ਗਿਆ। ਇੰਜਨ ਨੂੰ ਬਦਲ ਲਿਆ। ਕੁਝ ਦਮ ਲੈ ਕੇ ਫੇਰ ਰੇਲ ਟੂਕ ਪਈ। ਸੂਰਜ ਡੁਬਣ ਤੋਂ ਪਹਿਲਾਂ-2 ਲਾਹੌਰ ਪੁਜ ਗਈ।

ਇਕ ਬਾਲਕ : ਗੁਰੂ ਜੀ, ਉਹ ਤਾਂ ਬੜੇ ਕਰਨੀ ਵਾਲੇ ਸਾਧੂ ਸਨ।

ਅਧਿ:—ਕਾਕਾ! ਉਹ ਐਸੇ ਹੀ ਸਨ। ਹਰ ਵੇਲੇ ਭਜਨ ਕਰਦੇ ਰਹਿੰਦੇ ਸਨ। ਸ਼ਬਦ ਪੜ੍ਹਦੇ ਸਨ। ਸਾਧ ਸੰਗਤ ਦੀ ਸੇਵਾ ਕਰਦੇ ਸਨ। ਏਸੇ ਵਾਸਤੇ ਇਹ ਬਾਬੇ ਨਾਨਕ ਵਾਲੀ ਸ਼ਕਤੀ ਆ ਗਈ। ਸਾਰੇ ਆਖੋ! ਧੰਨ ਬਾਬਾ ਕੇਸਰ!!

ਸਾਰੇ ਬਾਲਕ : ਧੰਨ ਬਾਬਾ ਕੇਸਰ।

ਅਧਿ : ਧੰਨ ਗੁਰੂ ਹਰੀ ਸਿੰਘ ਜੀ।

ਬਾਲਕ : ਧੰਨ ਗੁਰੂ ਹਰੀ ਸਿੰਘ ਜੀ।

ਅਧਿ : ਧੰਨ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ!

ਬਾਲਕ : ਧੰਨ ਸਤਿਗੁਰੂ ਪਰਤਾਪ ਸਿੰਘ ਜੀ ਮਹਾਰਾਜ!

ਕਰਨੀ ਵਾਲੇ—ਕਰਾਮਾਤ ਵਾਲੇ, ਸ਼ਕਤੀ ਵਾਲੇ।

ਭਜਨੀਕ—ਭਜਨ ਕਰਨ ਵਾਲੇ।

## ਪ੍ਰਸ਼ਨ

(1) ਬਾਬਾ ਕੇਸਰ ਜੀ ਵਿਚ ਇਹ ਸ਼ਕਤੀ ਕਿਵੇ ਆ ਗਈ।

(2) ਵਾਕ ਬਣਾਓ : ਸ਼ਕਤੀ, ਸ਼ਬਦ, ਰੇਲ, ਇੰਜਨ, ਸਤਿਗੁਰੂ ਪ੍ਰਤਾਪ ਸਿੰਘ ਜੀ।

# ਕਾਰੂੰ ਨੂੰ ਉਪਦੇਸ਼

ਖਜ਼ਾਨੇ ਸੁਧਾਰਨ ਮਰਦਾਨਾ ਸਾਂਭਣ ਮੁਰਸ਼ਦ ਬੰਦਗੀ

ਇਕ ਸੀ ਰਾਜਾ। ਉਸ ਦਾ ਨਾਂ ਸੀ ਕਾਰੂੰ। ਕਾਰੂੰ ਨੇ ਗਰੀਬਾਂ ਨੂੰ ਲੁੱਟ ਲੁੱਟ ਖਜ਼ਾਨੇ ਭਰ ਲਏ। ਪਰਜਾ ਬੜਾ ਦੁਖੀ ਹੋਈ। ਗੁਰੂ ਨਾਨਕ ਜੀ ਉਸ ਨੂੰ ਸੁਧਾਰਨ ਵਾਸਤੇ ਉਸ ਦੇਸ ਗਏ।

ਗੁਰੂ ਜੀ ਇਕ ਸੂਈ ਮਰਦਾਨੇ ਨੂੰ ਦਿਤੀ। ਗੁਰੂ ਜੀ ਮਰਦਾਨੇ ਨੂੰ ਆਖਿਆ ਕਾਰੂੰ ਨੂੰ ਸੂਈ ਦੇ ਆ। ਤਾਂਕਿ ਉਹ ਇਸ ਨੂੰ ਸਾਂਭ ਰਖੇ, ਅਸੀਂ ਇਹ ਸੂਈ ਅਗਲੇ ਜਹਾਨ ਲਵਾਂਗੇ।

ਮਰਦਾਨਾ ਕਾਰੂੰ ਦੇ ਦਰਬਾਰ ਪੁਜਾ ਤੇ ਸੂਈ ਸਾਂਭਣ ਲਈ ਆਖਿਆ। ਕਾਰੂੰ ਇਹ ਸੰਭਾਲ ਸੁਣ ਕੇ ਬੜਾ ਹੈਰਾਨ ਹੋਇਆ। ਉਸ ਪੁਛਿਆ: ਤੇਰਾ ਮੁਰਸ਼ਦ ਕਿਥੇ ਹੈ? ਮੇਰਾ ਮੁਰਸ਼ਦ ਬਾਹਰ ਹੈ, ਮਰਦਾਨੇ ਆਖਿਆ। ਕੌਣ ਹੈ?' ਉਹ ਹੈ: 'ਗੁਰੂ ਨਾਨਕ।'

ਕਾਰੂੰ ਮਰਦਾਨੇ ਦੇ ਨਾਲ ਟੁਰ ਪਿਆ। ਬੜੇ ਅਦਬ ਨਾਲ ਗੁਰੂ ਜੀ ਕੋਲ ਜਾ ਬੈਠਾ। ਸਾਈਂ ਬਾਦਸ਼ਾਹੋ ਇਹ ਸੂਈ ਅਗੇ ਨਹੀਂ ਜਾ ਸਕਦੀ।

ਗੁਰੂ ਜੀ: ਨਹੀਂ ਜਾ ਸਕਦੀ?

ਕਾਰੂੰ : ਨਹੀਂ, ਮਹਾਰਾਜ।

ਗੁਰੂ ਜੀ : ਇਹ ਖਜ਼ਾਨੇ ਕਿਵੇਂ ਜਾਣਗੇ?

ਕਾਰੂੰ : ਇਹ ਬਚਨ ਸੁਣ ਹੈਰਾਨ ਹੋ ਗਿਆ। ਨਹੀਂ ਜਾ ਸਕਦੇ ਮਹਾਰਾਜ! ਕਾਰੂੰ ਕਿਹਾ।

ਗੁਰੂ ਜੀ : ਫੇਰ ਦੌਲਤ ਦਾ ਕੀ ਲਾਭ? ਕਾਰੂੰ ਦੇ ਪਾਪ ਕੰਬ ਖਲੋਤੇ ਤੇ ਕਿਹਾ ਕੀ ਕਰਾਂ?

ਗੁਰੂ ਜੀ : ਗਰੀਬ ਪਰਜਾ ਨੂੰ ਵੰਡ ਦੇ। ਉਹ ਤੇਰੇ ਹੱਕ ਵਿਚ ਅਰਦਾਸ ਕਰੇਗੀ। ਤੇਰੇ ਪਾਪ ਬਖਸ਼ੇ ਜਾਣਗੇ।

ਕਾਰੂੰ ਨੇ ਬੜੇ ਅਦਬ ਨਾਲ ਮੱਥਾ ਟੇਕਿਆ। ਹੁਕਮ ਮੰਨ ਲਿਆ। ਸਾਰੀ ਦੌਲਤ ਗਰੀਬਾਂ ਵਿਚ ਵੰਡ ਦਿਤੀ। ਸਾਰੀ ਪਰਜਾ ਗੁਰੂ ਜੀ ਦੇ ਚਰਨਾਂ ਤੇ ਆ ਡਿਗੀ। ਸਾਰੇ ਲੋਕ ਖੁਸ਼ ਹੋ ਗਏ। ਰਾਜਾ ਪਰਜਾ ਬੰਦਗੀ ਕਰਨ ਲਗ ਪਏ।

ਬੰਦਗੀ–ਭਗਤੀ।

ਮੁਰਸ਼ਦ–ਉਪਦੇਸ਼ ਦੇਣ ਵਾਲੇ।

## ਪ੍ਰਸ਼ਨ

(1) ਗੁਰੂ ਨਾਨਕ ਦੇਵ ਕਾਰੂੰ ਨੂੰ ਸੁਧਾਰਨ ਵਾਸਤੇ ਕੀ ਢੰਗ ਵਰਤਿਆ?

(2) ਗੁਰੂ ਜੀ ਦੇ ਉਪਦੇਸ਼ ਦਾ ਕਾਰੂੰ ਤੇ ਕੀ ਅਸਰ ਹੋਇਆ?

(3) ਇਹ ਸਾਖੀ ਆਪਣੇ ਮਾਤਾ ਪਿਤਾ ਨੂੰ ਸੁਣਾਓ !

## ਬੀਰ ਪੋਰਸ

ਪੰਜਾਬ ਸਕੰਦਰ ਮੁਕਾਬਲਾ ਨਿਧੜਕ ਇਲਾਕਾ ਮਿੱਤਰ

ਬੜੀ ਦੇਰ ਦੀ ਗੱਲ ਹੈ। ਪੰਜਾਬ ਵਿਚ ਰਾਜਾ ਪੋਰਸ ਰਾਜ ਕਰਦਾ ਸੀ। ਯੂਨਾਨ ਦਾ ਰਾਜਾ ਸਕੰਦਰ ਸੀ। ਉਹ ਬੜਾ ਲਾਲਚੀ ਸੀ। ਉਹ ਸੰਸਾਰ ਦਾ ਰਾਜ ਚਾਹੁੰਦਾ ਸੀ।

ਸਕੰਦਰ ਜਿਤਦਾ ਜਿਤਦਾ ਭਾਰਤ ਆਇਆ। ਪੋਰਸ ਨੇ ਸੈਨਾ ਇਕੱਠੀ ਕਰ ਲਈ। ਬੜੀ ਭਾਰੀ ਲੜਾਈ ਹੋਈ। ਬਦੇਸ਼ੀਆਂ ਨੂੰ ਨਾਨੀ ਚੇਤੇ ਕਰਾ ਦਿਤੀ।

ਸਕੰਦਰ ਬੜਾ ਫਰੇਬੀ ਸੀ। ਉਸ ਰਾਤੋ ਰਾਤ ਉਪਰੋਂ ਵਲਕੇ ਆ ਹੱਲਾ ਕੀਤਾ। ਪੋਰਸ ਨੂੰ ਅਗੋਂ ਪਿਛੋਂ ਘੇਰ ਲਿਆ ਪੋਰਸ ਵਿਚ ਵੀ ਬਹਾਦੁਰੀ ਨਾਲ ਲੜਦਾ ਰਿਹਾ। ਦੋਹਾਂ ਦਾ ਬੜਾ ਨੁਕਸਾਨ ਹੋਇਆ। ਮਗਰ ਪੋਰਸ ਨੂੰ ਹਾਰ ਹੋਈ।

ਪੋਰਸ ਫੜਿਆ ਗਿਆ। ਪੋਰਸ ਨੂੰ ਤਲਵਾਰਾਂ ਦੇ ਘੇਰੇ ਵਿਚ ਸਕੰਦਰ ਸਾਹਮਣੇ ਲਿਆਂਦਾ ਗਿਆ।

ਸਕੰਦਰ : ਪੋਰਸ ! ਦੱਸ ਤੇਰੇ ਨਾਲ ਕੀ ਸਲੂਕ ਕੀਤਾ ਜਾਵੇ ?

ਪੋਰਸ : ਜੋ ਬਾਦਸ਼ਾਹਾਂ ਨੂੰ ਬਾਦਸ਼ਾਹ ਨਾਲ ਕਰਨਾ ਚਾਹੀਦਾ ਹੈ।

ਇਹ ਬੇ-ਖੌਫ ਜਵਾਬ ਸੁਣਕੇ, ਸਕੰਦਰ ਦੇ ਸਿਪਾਹੀ ਹੱਕੇ ਬੱਕੇ ਰਹਿ ਗਏ। ਉਹ ਸੋਚਦੇ ਸਨ, ਪੋਰਸ ਮਾਫੀ ਮੰਗੇਗਾ, ਤਰਲੇ ਕਰੇਗਾ। ਸੁਲ੍ਹਾ ਵਾਸਤੇ ਬੇਨਤੀ ਕਰੇਗਾ। ਮਗਰ ਸਕੰਦਰ ਬੜਾ ਖੁਸ਼ ਹੋਇਆ। ਉਹ ਜਾਣ ਗਿਆ ਕਿ ਭਾਰਤੀਆਂ ਨੂੰ ਜਿਤਣਾ ਸੌਖਾ ਕੰਮ ਨਹੀਂ। ਸਕੰਦਰ ਨੇ ਪੋਰਸ ਦਾ ਇਲਾਕਾ ਮੋੜ ਦਿਤਾ। ਦੋਵੇਂ ਰਾਜੇ ਮਿੱਤਰ ਬਣ ਗਏ। ਠੀਕ ਹੈ, ਬੀਰਤਾ ਜੇਹਾ ਕੋਈ ਮਿੱਤਰ ਨਹੀਂ ਤੇ ਕਾਇਰਤਾ ਵਰਗਾ ਦੁਸ਼ਮਣ।

ਬੀਰਤਾ-ਬਹਾਦੁਰੀ।
ਕਾਇਰਤਾ-ਡਰਾਕਲਪਨ।
ਨਿਧੜਕ-ਬੇ-ਖੌਫ।

## ਪ੍ਰਸ਼ਨ

(1) ਖਾਲੀ ਸਥਾਨ ਪੁਰ ਕਰੋ :

(ੳ) ਸਕੰਦਰ ਬੜਾ......ਸੀ।

(ਅ) ਬੀਰਤਾ ਜੇਹਾ ਕੋਈ........ਨਹੀਂ ਤੇ ਕਾਇਰਤਾ ਜੇਹਾ....।

# ਭਾਖੜਾ ਨੰਗਲ

ਭਾਖੜਾ ਨੰਗਲ ਬਿਜਲੀ-ਇੰਜਨ ਸਾਗਰ ਛਪੰਜਾ ਸਤਲੁਜ

ਵਿਚ ਪਹਾੜਾਂ ਹੈ, ਇਕ ਥਾਂ।
ਭਾਖੜਾ ਲੈਂਦੇ ਉਸ ਦਾ ਨਾਂ।
ਉਸ ਤੋਂ ਸਤ ਮੀਲ ਕੋਈ ਥਲੇ।
ਨੰਗਲ ਵਸਦਾ ਪੂਰਬ ਵਲੇ।
ਕੋਲ ਦੋਹਾਂ ਦੇ ਸਤਿਲੁਜ ਵਗੇ।
ਬਿਜਲੀ ਇੰਜਨ ਏਥੇ ਲਗੇ।
ਭਾਖੜਾ ਬੰਨ੍ਹ ਹੈ ਅਜਬ ਬਨਾਇਆ।
ਪਾਣੀ ਇਸ ਵਿਚ ਜਮ੍ਹਾਂ ਕਰਵਾਇਆ।
ਗੋਬਿੰਦ ਸਾਗਰ ਇਸਨੂੰ ਆਖਣ।
ਮੀਲ ਛਪੰਜਾ ਇਸਨੂੰ ਨਾਪਣ।
ਸੱਤ ਸੌ ਫੁਟ ਤੋਂ ਪਾਣੀ ਆਊ।
ਬਿਜਲੀ ਇੰਜਨ ਆ ਚਲਾਊ।
(ਬੂਟਾ ਸਿੰਘ 'ਕੰਵਲ')

## ਪ੍ਰਸ਼ਨ

(1) ਭਾਖੜੇ ਬੰਨ੍ਹ ਦਾ ਵਰਨਣ ਕਰੋ।

(2) ਇਸ ਝੀਲ ਦਾ ਨਾਉਂ ਗੋਬਿੰਦ ਸਾਗਰ ਕਿਉਂ ਹੈ ?

# ਸੇਵਾ ਤੋਂ ਮੇਵਾ

ਸੰਗਤਾਂ, ਦਰਬਾਰ, ਲੰਗਰ ਬੰਨ੍ਹਿਆਂ, ਮੰਝ ਢੂੰਢਣ ਬੋਹਿਥਾ

ਗੁਰੂ ਅਰਜਨ ਦੇਵ ਜੀ ਮਹਾਰਾਜ ਸੰਗਤਾਂ ਨੂੰ ਤਾਰ ਰਹੇ ਸਨ ਉਹਨਾਂ ਦੇ ਦਰਬਾਰ ਵਿਚ ਇਕ ਸਿੱਖ ਸੀ। ਉਸਦਾ ਨਾਂ ਸੀ ਭਾਈ ਮੰਝ। ਇਹ ਬੜਾ ਸਿਦਕੀ ਸਿੱਖ ਸੀ। ਇਹ ਲੰਗਰ ਵਾਸਤੇ ਲਕੜਾਂ ਲਿਆਇਆ ਕਰਦਾ ਸੀ।

ਇਕ ਦਿਨ ਲਕੜਾਂ ਲੈਣ ਜੰਗਲ ਨੂੰ ਗਿਆ। ਸੁੱਕੀਆਂ ਲਕੜਾਂ ਇਕੱਠੀਆਂ ਕੀਤੀਆਂ ਗਠਾ ਬੰਨ੍ਹਿਆ। ਇਕ ਰਾਹੀ ਦੀ ਮਦਦ ਨਾਲ ਚੁੱਕਿਆ। ਗਠਾ ਲੈ ਕੇ ਸ਼ਹਿਰ ਨੂੰ ਟੁਰ ਪਿਆ।

ਸ਼ਹਿਰ ਨੂੰ ਟੁਰਿਆ ਹੀ ਸੀ ਕਿ ਅੰਨ੍ਹੇਰੀ ਆ ਗਈ। ਅੰਨ੍ਹੇਰੀ ਨਾਲ ਰਾਹ ਲਭਣਾ ਬੰਦ ਹੋ ਗਿਆ। ਰਾਹ ਭੁਲ ਗਿਆ ਵਿਚਾਰਾ ਖੂਹ ਵਿਚ ਜਾ ਡਿਗਾ ਪਰ ਲਕੜਾਂ ਨਾ ਡਿਗਣ ਦਿਤੀਆਂ।

ਓਧਰ ਜਦ ਭਾਈ ਜੀ ਨੂੰ ਦੇਰ ਹੋ ਗਈ ਤਾਂ ਸਿੱਖਾਂ ਸਾਧਾਂ ਨੂੰ ਫਿਕਰ ਲਗਾ। ਗੁਰੂ ਜੀ ਨੂੰ ਵੀ ਚਿੰਤਾ ਹੋਈ। ਗੁਰੂ ਜੀ ਸਿੱਖਾਂ ਨੂੰ ਨਾਲ ਲੈ ਕੇ ਆਪ ਢੂੰਡਣ ਗਏ। ਬਾਹਰ ਜਾ ਸਿੱਖਾਂ ਨੇ ਉੱਚੀ ਉੱਚੀ ਵਾਜਾਂ ਮਾਰੀਆਂ। ਭਾਈ ਮੰਝ ਅਵਾਜ਼ਾਂ ਸੁਣ,

ਅਗੋਂ ਧੰਨ ਗੁਰੂ ਅਰਜਨ ਕਹਿ ਅਵਾਜ਼ਾ ਦਿਤਾ !

ਅਵਾਜ਼ ਸੁਣ ਸਿੱਖਾਂ ਨੂੰ ਬੜੀ ਖੁਸ਼ੀ ਹੋਈ। ਪਰ ਵੇਖਦੇ ਹਨ, ਕਿ ਭਾਈ ਜੀ ਖੂਹ ਵਿਚ ਡਿੱਗੇ ਪਏ ਹਨ। ਓਸ ਵੇਲੇ ਰੱਸੇ ਮੰਗਵਾਏ। ਉਹਨਾਂ ਨੂੰ ਖੂਹ ਵਿਚ ਲਮਕਾਇਆ। ਗੁਰੂ ਜੀ ਆਪ ਬਚਨ ਕੀਤਾ, ਭਾਈ ਮੰਝ ਰਸੇ ਨੂੰ ਫੜ ਲਵੋ। ਤੁਹਾਨੂੰ ਬਾਹਰ ਖਿਚੀਏ। ਭਾਈ ਮੰਝ ਉਤਰ ਦਿਤਾ ਸਚੇ ਪਾਤਸ਼ਾਹ ਪਹਿਲਾਂ ਲਕੜਾਂ ਕਢਵਾਓ, ਫੇਰ ਆਪ ਮੈਂ ਆਵਾਂਗਾ ਕਿਤੇ ਲਕੜਾਂ ਭਿਜ ਨਾ ਜਾਣਾ।

ਭਾਈ ਮੰਝ ਦੀ ਇਹ ਦਸ਼ਾ ਵੇਖ ਸਿੱਖਾਂ ਨੇ ਕਿਹਾ ਧੰਨ ਹੈ ਭਾਈ ਮੰਝ ਤੇ ਧੰਨ ਹਨ ਗੁਰੂ ਅਰਜਨ ਦੇਵ। ਭਾਈ ਮੰਝ ਨੇ ਪਹਿਲਾਂ ਲਕੜਾਂ ਬੰਨ੍ਹੀਆਂ, ਫੇਰ ਆਪ ਬਾਹਰ ਆਇਆ। ਚਰਨਾਂ ਤੇ ਮੱਥਾ ਟੇਕਿਆ।

ਭਾਈ ਮੰਝ ਤਾਂ ਗਲ ਤਕ ਭਿਜਾ ਪਿਆ ਸੀ, ਮਗਰ ਬਾਲਣ ਸੁਕਾ ਸੀ। ਗੁਰੂ ਜੀ ਭਾਈ ਮੰਝ ਨੂੰ ਛਾਤੀ ਨਾਲ ਲਾਇਆ ਤੇ ਆਖਿਆ-ਨਿਹਾਲ ਸਿੱਖਾ ! ਨਿਹਾਲ ਸਿੱਖਾ !! ਇਸਦੇ ਨਾਲ ਹੀ ਇਹ ਵੀ ਬਚਨ ਕੀਤਾ।

ਮੰਝ ਪਿਆਰਾ ਗੁਰੂ ਕਉ ਗੁਰ ਮੰਝ ਪਿਆਰਾ।
ਮੰਝ ਗੁਰੂ ਕਾ ਬੋਹਿਥਾ ਜਗ ਲੰਘਣ ਹਾਰਾ।

ਬੋਹਿਥਾ–ਜਹਾਜ਼।
ਸਿਦਕੀ–ਭਰੋਸੇ ਵਾਲਾ।

## ਪ੍ਰਸ਼ਨ

1. ਭਾਈ ਮੰਝ ਕੀ ਸੇਵਾ ਕਰਦੇ ਸਨ?

2. ਭਾਈ ਮੰਝ ਖੂਹ ਵਿਚ ਲਕੜਾਂ ਕਿਉਂ ਚੁਕੀ ਰਖੀਆਂ?

3. ਖਾਲੀ ਸਥਾਨ ਭਰੋ :–

ਮੰਝ ਪਿਆਰਾ....ਕਉ ਗੁਰ ਮੰਝ ਪਿਆਰਾ।
ਮੰਝ ਗੁਰੂ ਕਾ....ਜਗ....ਹਾਰਾ।

# ਦੂਜੇ ਦੇ ਧਰਮ ਦੀ ਕਦਰ

ਰਣਜੀਤ ਸਿੰਘ, ਮੁਸਲਮਾਨ, ਮੌਲਵੀ ਮਨਜ਼ੂਰ ਦਖਲ

ਪੰਜਾਬ ਵਿਚ ਸਿੱਖ ਰਾਜ ਸੀ। ਮਹਾਰਾਜਾ ਰਣਜੀਤ ਸਿੰਘ ਰਾਜਾ ਸੀ। ਉਹ ਭਲਾ ਲੋਕ ਸੀ। ਆਪਣੇ ਧਰਮ ਦਾ ਪਕਾ ਸੀ ਤੇ ਦੂਜੇ ਦੇ ਧਰਮ ਨੂੰ ਪੂਰੀ ਖੁਲ ਸੀ।

ਇਕ ਵੇਰ ਕੁਝ ਸਰਦਾਰਾਂ ਅਰਜ਼ ਕੀਤੀ— ਮਹਾਰਾਜ ਮੁਸਲਮਾਨਾਂ ਦੀ ਬਾਂਗ ਬੰਦ ਕਰੋ। ਸਿੱਖ ਰਾਜ ਵਿਚ ਇਹ ਠੀਕ ਨਹੀਂ ਮਹਾਰਾਜ ਕੁਝ ਦੇਰ ਚੁਪ ਹੋ ਗਏ। ਕੁਝ ਸੋਚ ਕੇ ਕਿਹਾ ਚੰਗਾ

ਮੁਸਲਮਾਨਾਂ ਨੂੰ ਬੁਲਾਓ। ਹੁਕਮ ਸੁਣ ਸਿਆਣੇ ਸਿਆਣੇ ਮੁਸਲਮਾਨ ਮਹਾਰਾਜ ਪਾਸ ਆ ਗਏ।

ਮਹਾਰਾਜ—ਮੌਲਵੀ ਜੀ ਤੁਸੀਂ ਬਾਂਗ ਕਿਉਂ ਦਿੰਦੇ ਹੋ?

ਮੌਲਵੀ—ਮਹਾਰਾਜ! ਦੀਨ ਭਰਾਵਾਂ ਨੂੰ ਨਿਮਾਜ਼ ਪੜ੍ਹਨ ਵਾਸਤੇ ਬੁਲਾਂਦੇ ਹਾਂ?

ਮਹਾਰਾਜ—ਇਹੋ ਗਲ।

ਮੌਲਵੀ—ਹਾਂ ਹਜ਼ੂਰ ਇਹੋ ਗਲ।

ਮਹਾਰਾਜ—ਸਰਦਾਰੋ ਸੁਣਦੇ ਹੋ?

ਸਰਦਾਰ! ਹਾਂ ਮਹਾਰਾਜ! ਸੁਣਦੇ ਹਾਂ।

ਮਹਾਰਾਜ—ਪੰਜਾਬ ਵਿਚ ਬਾਂਗ ਬੰਦ ਕੀਤੀ ਜਾਂਦੀ ਹੈ, ਮਗਰ ਤੁਸੀਂ ਨਿਮਾਜ਼ ਵੇਲੇ ਮੁਸਲਮਾਨਾਂ ਨੂੰ ਘਰ ਘਰ ਜਾ ਕੇ ਸਦਾ ਦੇ ਆਇਆ ਕਰੋ।

ਸ੍ਰ. ਬਹੁਤ ਅੱਛਾ ਮਹਾਰਾਜ! ਮਨਜ਼ੂਰ ਹੈ। ਮਹਾਰਾਜ! ਮੌਲਵੀ ਸਾਹਿਬ!! ਤੁਸੀਂ ਅਜ ਤੋਂ ਬਾਂਗ ਬੰਦ ਕਰ ਦਿਓ ਨਿਮਾਜ਼ ਵਾਸਤੇ ਬੁਲਾਉਣ ਦਾ ਕੰਮ ਸਰਦਾਰ ਕਰਨਗੇ ਕਿਉਂ ਭਾਈ ਸਰਦਾਰੋ ਠੀਕ ਹੈ?

ਸਾਰੇ-ਸਰਦਾਰ ਹਾਂ ਮਹਾਰਾਜ ਬਿਲਕੁਲ ਠੀਕ ਹੈ। ਸਾਰੇ ਸਰਦਾਰ ਖੁਸ਼ੀ-ਖੁਸ਼ੀ ਘਰਾਂ ਨੂੰ ਮੁੜਦੇ ਗਏ। ਮੁਸਲਮਾਨਾਂ ਬਾਂਗ ਦੇਣੀ ਬੰਦ ਕਰ ਦਿਤੀ। ਸਿੱਖ ਸਰਦਾਰਾਂ ਪੰਜੇ ਵੇਲੇ ਮੁਸਲਮਾਨਾਂ ਦੇ ਘਰਾਂ

ਜਾ ਜਾ ਬੁਲਾਉਣਾ ਸ਼ੁਰੂ ਕਰ ਦਿਤਾ।

ਇਕ ਦੋ ਮਹੀਨੇ ਤਾਂ ਸਭ ਨੂੰ ਵੇਲੇ ਸਿਰ ਖਬਰ ਕੀਤੀ ਮਗਰ ਰੋਜ਼ ਦਾ ਕੰਮ ਔਖਾ ਜਾਪਿਆ। ਥੋੜੇ ਸਮੇਂ ਪਿਛੋਂ ਹੀ ਸਾਰੇ ਸਰਦਾਰ ਮਹਾਰਾਜ ਪਾਸ ਪੁਜੇ। ਅਰਜ਼ ਕੀਤੀ ਮਹਾਰਾਜ! ਬਾਂਗ ਦੀ ਖੁਲ੍ਹ ਕਰੋ। ਸਾਥੋਂ ਕਈ ਵੇਰ ਵੇਲਾ ਖੁੰਝ ਜਾਂਦਾ ਹੈ। ਮਹਾਰਾਜੇ ਨੇ ਕਿਹਾ, ਜੇ ਤੁਸੀਂ ਬੰਦੋਬਸਤ ਨਹੀਂ ਕਰ ਸਕਦੇ ਤਾਂ ਮੁਸਲਮਾਨਾਂ ਨੂੰ ਬਾਂਗ ਦੀ ਖੁਲ੍ਹ ਹੈ। ਕੋਈ ਸਰਦਾਰ ਉਹਨਾਂ ਦੇ ਧਰਮ ਵਿਚ ਦਖਲ ਨਾ ਦੇਵੇ।

ਬਾਲਕੋ ! ਵੇਖਿਆ ਜੇ, ਮਹਾਰਾਜਾ ਰਣਜੀਤ ਸਿੰਘ ਕਿਡੇ ਸਿਆਣੇ ਸਨ। ਨਾ ਮੁਸਲਮਾਨਾਂ ਦੇ ਧਰਮ ਵਿਚ ਰੋਕ ਪੈਣ ਦਿਤੀ, ਨਾ ਸਰਦਾਰਾਂ ਨੂੰ ਨਾਰਾਜ਼ ਕੀਤਾ। ਇਸ ਨੂੰ ਕਹਿੰਦੇ ਹਨ, ਸੱਪ ਵੀ ਮਰੇ ਤੇ ਸੋਟਾ ਵੀ ਨਾ ਟੁਟੇ।

ਬਾਂਗ ਨਿਮਾਜ਼ ਤੋਂ ਪਹਿਲਾਂ ਮੁਲਾਂ ਉਚੀ ਸਾਰ ਈਸ਼ਵਰ ਦਾ ਨਾਂ ਲੈ ਬੋਲਦਾ ਹੈ, ਉਸਨੂੰ ਬਾਂਗ ਕਹਿੰਦੇ ਹਨ।

ਦਖਲ-ਰੋਕ।

ਸੱਪ ਵੀ ਮਰੇ ਤੇ ਸੋਟਾ ਵੀ ਨਾ ਟੁਟੇ। ਕੰਮ ਵੀ ਹੋ ਜਾਵੇ ਤੇ ਨੁਕਸਾਨ ਵੀ ਨਾ ਹੋਵੇ।

## ਪ੍ਰਸ਼ਨ

(1) ਮੁਸਲਮਾਨ ਬਾਂਗ ਕਿਉਂ ਦੇਂਦੇ ਹਨ?

(2) ਮਹਾਰਾਜਾ ਰਣਜੀਤ ਸਿੰਘ ਜੀ ਨੇ ਕਿਵੇ ਬਾਂਗ ਜਾਰੀ ਰਖੀ?

(3) ਵਾਕਾਂ ਵਿਚ ਵਰਤੋ : ਬਾਂਗ, ਮਨਜ਼ੂਰ, ਧਰਮ, ਦਖਲ, ਮੌਲਵੀ।

# ਮਨੁੱਖਾ ਜਨਮ

ਉੱਤਮ ਢੋਰ ਬੂਝ

ਚੌਰਾਸੀ ਲੱਖ ਜੂਨਾਂ ਵਿਚੋਂ ਮਨੁੱਖ ਸਭ ਤੋਂ ਉੱਤਮ ਹੈ। ਪਸ਼ੂ ਤੇ ਮਨੁੱਖ ਵਿਚ ਕਈ ਗੱਲਾਂ ਇਕੋ ਜੇ ਹੀਆਂ ਹਨ। ਨੀਂਦਰ, ਭੋਜਨ ਆਦਿ। ਮਨੁੱਖ ਸੌਂਦਾ ਹੈ, ਤੇ ਪਸ਼ੂ ਵੀ। ਮਨੁੱਖ ਵੀ ਖੁਰਾਕ ਖਾਂਦਾ ਹੈ, ਤੇ ਪਸ਼ੂ ਵੀ ਘਾਹ ਪੱਠਾ ਖਾ ਢਿਡ ਭਰਦਾ ਹੈ। ਫੇਰ ਪਸ਼ੂ ਨਾਲੋਂ ਮਨੁੱਖ ਵਿਚ ਕੀ ਵਾਧਾ ਹੋਇਆ? ਉਹ ਹੈ ਕੇਵਲ ਵਿਚਾਰ। ਵਿਚਾਰ ਤੋਂ ਕਿੰਨਾਂ ਮਨੁੱਖ ਵੀ ਪਸ਼ੂ ਹੀ ਹੈ। ਸਭ ਵਿਚਾਰਾਂ ਤੋਂ ਉਤਮ ਹੈ ਆਤਮ-ਵਿਚਾਰ ਗੁਰੂ ਅਰਜਨ ਦੇਵ ਜੀ ਦਾ ਮੁਖ ਵਾਕ ਹੈ :

ਬਿਨੁ ਬੂਝੇ ਪਸੁ ਢੋਰ।

ਵਿਚਾਰ-ਸੋਚ।

ਆਤਮ ਵਿਚਾਰ-ਆਪਣੇ ਆਪ ਬਾਰੇ ਸੋਚਣਾ।

ਢੋਰ-ਮੋਇਆ ਪਸ਼ੂ ।

## ਪ੍ਰਸ਼ਨ

(1) ਮਨੁੱਖ ਤੇ ਪਸ਼ੂ ਵਿਚ ਕੀ ਕੀ ਸਾਂਝੇ ਗੁਣ ਹਨ ?

(2) ਮਨੁੱਖ ਤੇ ਪਸ਼ੂ ਵਿਚ ਕੀ ਫਰਕ ਹੈ ?

(3) ਤੁਸੀਂ ਪਸ਼ੂ ਬਣਨਾ ਪਸੰਦ ਕਰਦੇ ਹੋ ਜਾਂ ਮਨੁੱਖ ?

ਸਤਿਗੁਰਾਂ ਦਾ :-

## ਬਾਲਕਾਂ ਨਾਲ ਪਿਆਰ !

### ਨਿਗਾਹ ਵਰਤਾਂਦੇ ਬਿਸ੍ਰਾਮ-ਅਸਥਾਨ

ਬਾਲਕੋ ! ਸਤਿਗੁਰੂ ਪ੍ਰਤਾਪ ਸਿੰਘ ਜੀ ਬੜੇ ਪ੍ਰਤਾਪ ਵਾਲੇ ਸਨ। ਜਿਹੋ ਜਿਹਾ ਨਾਉਂ ਸੀ, ਤਿਹੋ ਜਿਹੇ ਗੁਣ ਸਨ। ਉਨ੍ਹਾਂ ਵਿਚ ਬਹੁਤ ਵਡੇ ਗੁਣ ਸਨ। ਉਹ ਬਾਲਕਾਂ ਨੂੰ ਬੜਾ ਪਿਆਰ ਕਰਦੇ ਸਨ।

ਜਿਸ ਥਾਂ ਨੂੰ ਭਾਗ ਲਾਂਦੇ ਸਨ, ਵਡੇ ਛੋਟੇ ਉਨ੍ਹਾਂ ਦੇ ਦਰਸ਼ਨਾਂ ਨੂੰ ਆ ਜੁੜਦੇ ਸਨ। ਮਗਰ ਸਤਿਗੁਰ ਬਾਲਕਾਂ ਨੂੰ ਸਦਾ ਨਿਗਾਹ ਹੇਠ ਰਖਦੇ ਸਨ। ਜਿਹੜਾ ਫਲ ਆਵੇ ਪਹਿਲਾਂ ਬਾਲਕਾਂ ਨੂੰ ਵਰਤਾਉਣ ਦਾ ਹੁਕਮ ਦੇਂਦੇ ਸਨ। ਬਾਲਕਾਂ ਨੂੰ ਵਰਤਾਕੇ ਪ੍ਰਸੰਨ ਹੁੰਦੇ ਸਨ।

ਕਈ ਵਾਰੀ ਖਰਬੂਜ਼ਿਆਂ ਦੇ ਗੱਡੇ, ਜਾਂ ਅੰਬਾਂ ਦੇ ਟੋਕਰੇ ਮੰਗਵਾ ਬਚਿਆਂ ਨੂੰ ਵਰਤਵਾਇਆ ਕਰਦੇ ਸਨ। ਸ੍ਰੀ ਜੀਵਨ ਨਗਰ ਦੇ ਵਿਦਿਆਲੇ ਜਦ ਵੀ ਚਰਨ ਪਾਂਦੇ ਸਨ, ਤਾਂ ਵਿਦਿਆਲੇ ਦੇ ਬੱਚਿਆਂ ਲਈ ਕੜਾਹ ਪ੍ਰਸ਼ਾਦ ਜਾਂ ਖੀਰ ਪਹਿਲਾਂ ਹੀ ਪਹੁੰਚਾਉਣ ਦਾ ਹੁਕਮ ਦੇ ਆਉਂਦੇ ਸਨ। ਬਾਲਕਾਂ ਨੂੰ ਹਸਦਿਆਂ ਵੇਖ ਬੜਾ ਪ੍ਰਸੰਨ ਹੁੰਦੇ ਸਨ।

ਇਕ ਵੇਰ ਸਤਿਗੁਰਾਂ ਦੇ ਬਿਸ੍ਰਾਮ-ਅਸਥਾਨ ਦੇ ਲਾਗੇ ਰਾਤ ਸਮੇਂ ਕੋਈ ਬੱਚਾ ਰੋ ਰਿਹਾ ਸੀ। ਸਤਿਗੁਰਾਂ ਨੇ ਸੰਤ ਰਤਨ ਸਿੰਘ ਨੂੰ ਪੁਛਿਆ : 'ਰਤਨ'! ਇਹ ਬੱਚਾ ਰੋ ਕਿਉਂ, ਰਿਹਾ ਹੈ?'

ਰਤਨ ਸਿੰਘ : ਸਚੇ ਪਾਤਸ਼ਾਹ, ਬੱਚਾ ਭੁਖਾ ਹੈ। ਜਾ ਬੱਚੇ ਨੂੰ ਦੁੱਧ ਦਿਵਾ ਆ।

ਰਤਨ ਸਿੰਘ : ਦੁੱਧ ਦੇ ਸੇਵਾਦਾਰ, ਦੁੱਧ ਨੂੰ ਜਾਗ ਲਾ ਚੁਕੇ ਹਨ।

ਸਤਿਗੁਰ : ਮੇਰੇ ਵਾਲਾ ਦੁੱਧ ਕਿਥੇ ਹੈ?

ਰਤਨ ਸਿੰਘ : ਗਰੀਬ ਨਿਵਾਜ ਠੰਢਾ ਹੋ ਰਿਹਾ ਹੈ।

ਸਤਿਗੁਰ : ਜਾ ਉਸ ਬੱਚੇ ਨੂੰ ਦੇ ਆ। ਮੈਂ ਕਿਸੇ ਬੱਚੇ ਨੂੰ ਨਾ ਰੋਂਦਾ ਵੇਖ ਸਕਦਾ ਹਾਂ, ਨਾਂ ਭੁਖਾ ਵੇਖ ਸਕਦਾ ਹਾਂ।

ਰਤਨ ਸਿੰਘ : ਸਤਿ ਬਚਨ, ਪਰ ਆਪ? ਆਪਨੇ

ਵੀ ਤਾਂ ਸਵੇਰ ਦਾ ਹੀ ਪ੍ਰਸ਼ਾਦ ਛਕਿਆ ਹੋਇਆ ਹੈ, ਅਗੋਂ ਜਿਵੇਂ ਰਜ਼ਾ!

ਸਤਿਗੁਰ : ਤੂੰ ਮੇਰਾ ਫਿਕਰ ਨ ਕਰ। ਜਾ ਉਠ।

ਰਤਨ ਸਿੰਘ : ਦੁੱਧ ਦੇ ਆਇਆ, ਮਾਤਾ ਨੇ ਬੱਚੇ ਨੂੰ ਦੁੱਧ ਪਲਾਇਆ। ਬੱਚਾ ਸੌਂ ਗਿਆ। ਸਤਿਗੁਰਾਂ ਸਹਿਜੇ ਹੀ, ਬਚਨ ਕੀਤਾ, ਰਤਨ ਸਿੰਘ! ਹੁਣ ਮੈਨੂੰ ਵੀ ਚੰਗੀ ਨੀਂਦ ਆਵੇਗੀ।

ਨਿਗਾਹ ਰਖਦੇ ਸਨ—ਖਿਆਲ ਰਖਦੇ ਸਨ।

ਬਿਸ੍ਰਾਮ-ਅਸਥਾਨ—ਆਰਾਮ ਕਰਨ ਦੀ ਜਗ੍ਹਾ।

## ਪ੍ਰਸ਼ਨ

(1) ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਗੁਣ ਵਰਣਨ ਕਰੋ।

(2) ਉਹ ਬੱਚਿਆਂ ਨੂੰ ਫਲ ਵਰਤਾ ਕੇ, ਕਿਉਂ ਪ੍ਰਸੰਨ ਹੁੰਦੇ ਸਨ?

(3) ਭੁਖੇ ਬੱਚੇ ਨੂੰ ਸਤਿਗੁਰ ਦੁੱਧ ਬਖਸ਼ਿਆ। ਇਹ ਪ੍ਰਸੰਗ ਸੁਣਾਓ!

# ਰੰਗਿਆ ਗਿੱਦੜ

ਸੁੰਘਦਾ ਲਲਾਰੀ ਭਗਵਾਨ ਹਵਾਕਣ ਈਸ਼ਵਰ

ਇਕ ਵੇਰ ਦੀ ਗੱਲ ਹੈ, ਇਕ ਗਿੱਦੜ ਫਿਰਦਾ

ਫਿਰਦਾ ਕਿਸੇ ਨਗਰ ਚਲਾ ਗਿਆ। ਥਾਂ ਥਾਂ ਸੁੰਘਦਾ ਫਿਰੇ। ਉਹ ਲਲਾਰੀ ਦੇ ਘਰ ਪੁਜ ਗਿਆ। ਇਕ ਭਾਂਡੇ ਵਿਚ ਮੂੰਹ ਪਾਇਆ। ਮਗਰੋਂ ਆਵਾਜ਼ ਆਈ। ਡਰ ਕੇ ਮੁੜਿਆ। ਨੀਲੀ ਹੌਜ਼ੀ ਵਿਚ ਜਾ ਡਿਗਿਆ। ਸਿਰ ਤੋਂ ਪੈਰਾਂ ਤਕ ਰੰਗਿਆ ਗਿਆ। ਡਰਦਾ ਮਾਰਾ ਜੰਗਲ ਨੂੰ ਭੱਜ ਗਿਆ।

ਸਵੇਰੇ ਪਾਣੀ ਪੀਣ ਲਗਾ। ਵੇਖਿਆ ਨੀਲੋ ਨੀਲ ਸੀ। ਗਿੱਦੜ ਬੜਾ ਚਾਲਾਕ ਸੀ। ਇਕ ਉਚੀ ਥਾਂ ਜਾ ਬੈਠਾ। ਉਸਨੂੰ ਰੰਗਿਆ ਵੇਖ ਆਲੇ ਦੁਆਲੇ ਜਨੌਰ ਇਕੱਠੇ ਹੋ ਗਏ। ਜਨੌਰਾਂ ਨੂੰ ਵੇਖ, ਉਸ ਬੋਲਿਆ : ''ਭਰਾਵੋ! ਅਜ ਰਾਤ, ਮੇਰੇ ਤੇ ਈਸ਼ਵਰ ਨੇ ਬੜੀ ਕਿਰਪਾ ਕੀਤੀ ਹੈ। ਰਾਤੀਂ ਇਕ ਦੇਵਤਾ ਆਇਆ।' ਉਸ ਕਿਹਾ : 'ਭਗਵਾਨ ਤੇਰੇ ਤੇ ਖੁਸ਼ ਹੈ, ਤੈਨੂੰ ਜੰਗਲ ਦਾ ਰਾਜ ਦਿਤਾ ਹੈ।' ਰਾਜ ਤਿਲਕ ਦੇਂਦਿਆਂ, ਉਸ ਮੇਰਾ ਸਾਰਾ ਰੰਗ ਬਦਲ ਦਿਤਾ। ਸਾਰਿਆਂ ਜਨੌਰਾਂ ਸੱਚ ਮੰਨ ਲਿਆ। ਸਾਰਿਆਂ ਨਿਉਂ ਨਿਉਂ ਸਲਾਮਾਂ ਕੀਤੀਆਂ।

ਇਕ ਦਿਨ ਐਸਾ ਹੋਇਆ ਕਿ ਕੁਝ ਗਿੱਦੜ ਹਵਾਂਕ ਰਹੇ ਸਨ। ਗਿੱਦੜਾਂ ਦੀ ਵਾਦੀ ਹੈ, ਕਿ ਜੇ ਇਕ ਬੋਲੇ ਤਾਂ ਸਾਰੇ ਹਵਾਂਕਣ ਲਗ ਪੈਂਦੇ ਹਨ। ਉਨ੍ਹਾਂ ਨੂੰ ਹਵਾਂਕਦਿਆਂ ਸੁਣ ਇਸ ਨੀਲੇ ਗਿੱਦੜ ਨੂੰ ਇਹ ਵੀ ਭੁਲ ਗਿਆ ਕਿ ਮੈਂ ਰਾਜਾ ਹਾਂ। ਇਹ

ਵੀ ਜ਼ੋਰ ਜ਼ੋਰ ਨਾਲ ਹਵਾਂਕਣ ਲਗ ਪਿਆ।

ਨੀਲੇ ਗਿੱਦੜ ਨੂੰ ਹਵਾਂਕਦਿਆਂ ਤਕ ਸਾਰੇ ਜੰਗਲ ਦੇ ਪਸ਼ੂ ਉਸਦੇ ਦੁਆਲੇ ਹੋ ਗਏ। ਸਾਰੇ ਉਸਦੀ ਚਾਲਾਕੀ ਜਾਣ ਗਏ। ਹਾਥੀ ਅਗੇ ਵਧਿਆ। ਉਸ ਸੁੰਡ ਵਿਚ ਫੜ ਲਿਆ ਤੇ ਦੋ ਟੋਟੇ ਕਰਕੇ, ਧਰਤੀ ਤੇ ਪਟਕਾ ਮਾਰਿਆ। ਠੀਕ ਸਿਆਣਿਆਂ ਆਖਿਆ : 'ਝੂਠ ਝੂਠ ਤੇ ਸੱਚ ਸੱਚ।'

ਹਵਾਂਕਣਾਂ-ਗਿੱਦੜ ਦੀ ਬੋਲੀ ਨੂੰ ਹਵਾਂਕਣ ਕਹਿੰਦੇ ਹਨ।

ਵਾਦੀ ਹੈ—ਆਦਤ ਹੈ।

## ਪ੍ਰਸ਼ਨ

(1) ਗਿੱਦੜ ਕਿਉਂ ਨਗਰ ਵਿਚ ਗਿਆ।
(2) ਉਸ ਨੂੰ ਕੀ ਸ਼ਰਾਰਤ ਸੁਝੀ ?
(3) ਉਸਨੂੰ ਝੂਠ ਬੋਲਣ ਦਾ ਕੀ ਫਲ ਮਿਲਿਆ ?
(4) ਖਾਲੀ ਥਾਂ ਭਰੋ : ਝੂਠ...ਸੱਚ... ।

# ਸਰਵਨ

ਦਸਰਥ ਕੁਦਰਤ ਯਾਤਰਾ

ਬੜੀ ਦੇਰ ਦੀ ਗੱਲ ਹੈ। ਉਸ ਵੇਲੇ ਭਾਰਤ ਵਿਚ ਰਾਜਾ ਦਸਰਥ ਰਾਜ ਕਰਦਾ ਸੀ। ਉਸ

ਸਮੇਂ ਇਕ ਧਰਮੀ ਜੋੜਾ ਸੀ, ਮਗਰ ਸਨ ਦੋਵੇਂ ਅੰਨ੍ਹੇ। ਸਰਵਨ ਉਨ੍ਹਾਂ ਦਾ ਪੁੱਤਰ ਸੀ। ਉਹ ਬੜਾ ਆਗਿਆ ਕਾਰੀ ਸੀ। ਹਰ ਵੇਲੇ ਮਾਤਾ ਪਿਤਾ ਦੀ ਸੇਵਾ ਵਿਚ ਰਹਿੰਦਾ।

ਸਰਵਨ ਦੇ ਮਾਪਿਆਂ ਆਖਿਆ : ਪੁੱਤਰ ਅਸੀਂ ਤੀਰਥ ਯਾਤਰਾ ਕਰਨੀ ਚਾਹੁੰਦੇ ਹਾਂ। ਅਗੋਂ ਸਰਵਨ ਨੇ ਕਿਹਾ : ਸਤਿ ਬਚਨ ਜੀ! ਮੇਰੇ ਧੰਨ ਭਾਗ।

ਉਨ੍ਹਾਂ ਦਿਨਾਂ ਵਿਚ ਮੋਟਰਾਂ ਗੱਡੀਆਂ ਨਹੀਂ ਹੁੰਦੀਆਂ ਸਨ। ਸਰਵਨ ਨੇ ਇਕ ਵੈਂਘੀ ਬਨਵਾ ਲਈ। ਦੋਹੀਂ ਪਾਸੀਂ ਨਰਮਨਰਮ ਗੱਦੇ ਰਖ ਲਏ। ਮਾਤਾ ਪਿਤਾ ਨੂੰ ਦੋਹੀਂ ਪਾਸੀਂ ਬਿਨਾ ਲਿਆ। ਤੀਰਥ-ਯਾਤਰਾ ਅਰੰਭ ਦਿਤੀ। ਦਿਨੇ ਸਫਰ ਕਰਦਾ। ਰਾਤੀਂ ਮਾਤਾ ਪਿਤਾ ਦੇ ਚਰਨ ਦਬਾਂਦਾ। ਕਈ ਤੀਰਥਾਂ ਦੀ ਯਾਤਰਾ ਕਰਾ ਲਈ।

ਇਕ ਵੇਰ ਚਲਦਾ ਚਲਦਾ ਸਰਵਨ ਇਕ ਬਨ ਵਿਚ ਪੁਜ ਗਿਆ। ਉਸਦੇ ਮਾਪਿਆਂ ਨੂੰ ਤ੍ਰੇਹ ਲਗ ਪਈ। ਸਰਵਨ ਘੜਾ ਲੈ ਤਲਾ ਤੇ ਜਲ ਭਰਨ ਗਿਆ ਉਸ ਤਲ ਕੰਢੇ ਤੇ ਦਸਰਥ ਤੀਰ ਕਮਾਨ ਲਈ ਖੜ੍ਹਾ ਸੀ। ਸਰਵਨ ਜਲ ਭਰਨ ਲਗਾ। ਘੜੇ ਵਿਚ ਜਲ ਭਰਨ ਦੀ ਆਵਾਜ਼ ਦਸਰਥ ਦੀ ਕੰਨੀ ਪਈ। ਉਸ ਜਾਣਿਆ ਕੋਈ ਮਿਰਗ ਪਾਣੀ ਪੀ ਰਿਹਾ ਹੈ। ਖਿਚ ਕੇ ਤੀਰ ਮਾਰਿਆ। ਤੀਰ ਵਜਦਿਆਂ

ਸਰਵਨ ਦੇ ਮੂੰਹੋਂ ਨਿਕਲਿਆ, ਰਾਮ-ਰਾਮ।

ਰਾਮ ਦਾ ਸ਼ਬਦ ਸੁਣ ਦਸਰਥ ਜਾਣਿਆ ਇਹ ਤਾਂ ਕੋਈ ਮਿਰਗ ਨਹੀਂ। ਇਹ ਤਾਂ ਕੋਈ ਪੁਰਸ਼ ਹੈ। ਭਜ ਕੇ ਗਿਆ। ਕਲੇਜੇ ਵਿਚੋਂ ਤੀਰ ਖਿਚਿਆ। ਸਰਵਨ ਨੇ ਅੱਖਾਂ ਪੁੱਟੀਆਂ ਤੇ ਰਾਜੇ ਨੂੰ ਕਿਹਾ : ਹੇ ਰੱਬ ਦੇ ਪਿਆਰੇ, ਮੇਰੇ ਅੰਨ੍ਹੇ ਮਾਪੇ ਜੰਗਲ ਵਿਚ ਜਲ ਮੰਗ ਰਹੇ ਹਨ। ਮੈਂ ਜਲ ਲੈਣ ਆਇਆ ਸਾਂ। ਜਾ ਉਨ੍ਹਾਂ ਨੂੰ ਜਲ ਛਕਾ, ਪਰ ਪਹਿਲਾਂ ਮੇਰੇ ਮਰਨ ਦੀ ਗਲ ਨਾ ਕਰੀਂ। ਇਹ ਸ਼ਬਦ ਕਹਿ ਸਰਵਨ ਪ੍ਰਾਣ ਤਿਆਗ ਦਿਤੇ।

ਰਾਜਾ ਜਲ ਲੈ ਗਿਆ। ਜਲ ਦਿਤਾ, ਪਰ ਮੂੰਹੋਂ ਨਾ ਬੋਲਿਆ। ਅੰਧਲੇ ਪੁਛਿਆ :-ਬੇਟਾ ਸਰਵਨ ਚਿਰ ਕਿਉਂ ਲਾਇਆ ਈ ? ਮਗਰ ਮੁੜ ਵੀ ਦਸਰਥ ਚੁਪ ਰਿਹਾ। ਅੰਨ੍ਹੇ ਨੇ ਬਾਹੋਂ ਫੜਿਆ ਤੇ ਉਸਨੂੰ ਸਮਝ ਆਈ ਇਹ ਸਰਵਨ ਨਹੀਂ। ਇਹ ਕੋਈ ਹੋਰ ਹੈ। ਅੰਧਲਾ ਬੋਲਿਆ : ਸੱਚ ਦਸ ਤੂੰ ਕੌਣ ਹੈ ? ਮੇਰਾ ਸਰਵਨ ਕਿਥੇ ਹੈ ? ਦਸਰਥ ਨੇ ਖਿਮਾ ਮੰਗੀ ਤੇ ਸਾਰਾ ਹਾਲ ਦਸਿਆ ਤੇ ਆਖਿਆ ਮੈਂ ਦਸਰਥ ਹਾਂ।

ਅੰਧਲੇ ਕਹਿਆ : ਅਸੀਂ ਸਰਵਨ ਬਿਨਾਂ ਨਹੀਂ ਜੀ ਸਕਦੇ। ਤੂੰ ਲੱਕੜਾਂ ਇਕੱਠੀਆਂ ਕਰਦੇ। ਅਸੀਂ ਭਸਮ ਹੋ ਜਾਈਏ। ਰਾਜੇ ਉਵੇਂ ਕੀਤਾ। ਅੰਧਲਾ ਅੰਧਲੀ ਦੋਵੇਂ ਲਕੜਾਂ ਤੇ ਚਲੇ ਗਏ। ਯੋਗ ਬਲ

ਨਾਲ ਅੰਦਰੋਂ ਅੱਗ ਪੈਦਾ ਕੀਤੀ। ਲਕੜਾਂ ਭੜਕ ਉਠੀਆਂ। ਮਗਰ ਸੜਨ ਤੋਂ ਪਹਿਲਾਂ ਅੰਧਲੇ ਦਸਰਥ ਨੂੰ ਸਰਾਪ ਦਿਤਾ, ਰਾਜਾ ਅਸੀਂ ਪੁੱਤਰ ਦੇ ਦੁਖ ਵਿਚ ਮਰ ਰਹੇ ਹਾਂ, ਤੂੰ ਵੀ ਪੁੱਤਰ ਦੇ ਦੁਖ ਵਿਚ ਮੇਰੇਂਗਾ। ਜੋ ਉਵੇਂ ਹੋਇਆ।

ਬਾਲਕੋ ! ਸਰਵਨ ਬੜਾ ਨੇਕ ਬਾਲਕ ਸੀ। ਮਾਤਾ ਪਿਤਾ ਦੀ ਬੜੀ ਸੇਵਾ ਕਰਦਾ ਸੀ। ਸੇਵਾ ਕਰਦਿਆਂ ਕਰਦਿਆਂ ਜਾਨ ਦੇ ਦਿਤੀ।

ਜਾਨ ਦੇ ਦਿਤੀ-ਮਰ ਗਿਆ।

ਯੋਗ ਬਲ-ਉਹ ਤਾਕਤ ਜਿਹੜੀ ਰੂਹਾਨੀ ਤਰੱਕੀ ਨਾਲ ਮਿਲਦੀ ਹੈ।

## ਪ੍ਰਸ਼ਨ

(1) ਸਰਵਨ ਦਾ ਨਾਉਂ ਕਿਉਂ ਪ੍ਰਸਿੱਧ ਹੈ ?
(2) ਅੰਧਲੇ ਨੇ ਦਸਰਥ ਨੂੰ ਕੀ ਸਰਾਪ ਦਿਤਾ ?
(3) ਉਹ ਸਰਾਪ ਕਿਵੇਂ ਪੂਰਾ ਹੋਇਆ ?

ਖਾਲੀ ਥਾਵਾਂ ਭਰੋ :

(1) ਸਰਵਨ ਬੜਾ.....ਸੀ।
(2) ਦਸਰਥ ਨੇ......ਮਾਰਿਆ।
(3) ਅੰਧਲੇ ਆਖਿਆ ਤੂੰ ਵੀ ਪੁੱਤਰ ਦੇ ......ਵਿਚ....ਗਾ।

# ਸਾਡਾ ਰਾਜ

ਭਾਰਤੀਆਂ ਕਾਨੂੰਨ ਬੰਦੋਬਸਤ ਉਨਤੀ ਅਸੈਂਬਲੀ ਨਗਰ ਪਾਲਕਾ

ਬਾਲਕੋ ! ਸਾਡਾ ਦੇਸ਼ ਭਾਰਤ ਹੈ। ਏਥੇ ਭਾਰਤੀਆਂ ਦਾ ਆਪਣਾ ਰਾਜ ਹੈ। ਅਸੀਂ ਆਪਣਾ ਕਾਨੂੰਨ ਆਪ ਬਣਾਉਂਦੇ ਹਾਂ।

ਪਿੰਡਾਂ ਵਿਚ ਪੰਚਾਇਤਾਂ ਹਨ। ਇਹ ਆਪਣੇ ਝਗੜੇ ਆਪ ਨਬੇੜ ਲੈਂਦੀਆਂ ਹਨ। ਪੇਂਡੂਆਂ ਦੀ ਭਲਾਈ ਤੇ ਬੱਚਿਆਂ ਦੀ ਪੜ੍ਹਾਈ ਦਾ ਵੀ ਇਹੋ ਬੰਦੋਬਸਤ ਕਰਦੀਆਂ ਹਨ। ਨਗਰਾਂ ਵਿਚ ਨਗਰ ਪਾਲਕਾਂ ਹਨ। ਉਹ ਨਗਰਾਂ ਦੀ ਸਫਾਈ, ਸਿਹਤ, ਪੜ੍ਹਾਈ ਤੇ ਰੌਸ਼ਨੀ ਦਾ ਪ੍ਰਬੰਧ ਕਰਦੀਆਂ ਹਨ।

ਸੂਬਿਆਂ ਦੀਆਂ ਆਪਣੀ ਆਪਣੀਆਂ ਅਸੈਂਬਲੀਆਂ ਹਨ। ਇਹ ਆਪਣੇ ਆਪਣੇ ਸੂਬਿਆਂ ਦੀ ਉੱਨਤੀ ਦਾ ਖਿਆਲ ਕਰਦੀਆਂ ਹਨ। ਸਾਰੇ ਦੇਸ਼ ਦੀ ਇਕ ਵਡੀ ਪੰਚਾਇਤ ਹੈ। ਉਹ ਦਿੱਲੀ ਵਿਚ ਬੈਠਦੀ ਹੈ। ਦੇਸ਼ ਦੀ ਰਖਿਆ ਦਾ ਭਾਰ ਉਸਦੇ ਜ਼ਿਮੇ ਹੈ। ਦੇਸ਼ ਦੀ ਉੱਨਤੀ ਵਾਸਤੇ ਨਿਤ ਨਵੀਆਂ ਸਕੀਮਾਂ ਸੋਚਦੀ ਹੈ। ਇਨ੍ਹਾਂ ਵਡੀਆਂ ਛੋਟੀਆਂ ਪੰਚਾਇਤਾਂ ਨੂੰ ਲੋਕ ਆਪ ਚੁਣਦੇ ਹਨ। ਹਰ ਪੰਜਵੇਂ ਸਾਲ ਚੋਣਾਂ ਹੁੰਦੀਆਂ ਹਨ। ਜਿਹੜੀ ਪਾਰਟੀ ਦੇ ਬਹੁਤੇ ਮੈਂਬਰ

ਹੋਣ ਉਹ ਪਾਰਟੀ ਰਾਜ ਕਰਦੀ ਹੈ।

ਇਸ ਦੇਸ਼ ਵਿਚ ਹਿੰਦੂ ਸਿੱਖ, ਮੁਸਲਮਾਨ ਈਸਾਈ ਵੱਖ ਵੱਖ ਧਰਮਾਂ ਦੇ ਵਸਦੇ ਹਨ। ਸਾਰੇ ਭਰਾਵਾਂ ਵਾਂਗੂੰ ਰਹਿੰਦੇ ਹਨ।

ਭਾਰਤ ਸਾਡਾ ਦੇਸ਼ ਪਿਆਰਾ।
ਸਭ ਦੀਆਂ ਅੱਖਾਂ ਦਾ ਇਹ ਤਾਰਾ।

ਉੱਨਤੀ–ਤਰੱਕੀ।

ਅਸੈਂਬਲੀ–ਪੰਚਾਇਤਾਂ।

ਨਗਰ ਪਾਲਕਾਂ–ਸ਼ਹਿਰਾਂ ਦੀ ਸਫਾਈ ਰੌਸ਼ਨੀ ਦਾ ਪ੍ਰਬੰਧ ਕਰਨ ਵਾਲੀਆਂ ਕਮੇਟੀਆਂ।

## ਪ੍ਰਸ਼ਨ

(1) ਸਾਡੇ ਦੇਸ਼ ਦੇ ਕਾਨੂੰਨ ਕੌਣ ਬਣਾਂਦਾ ਹੈ ?
(2) ਪੰਚਾਇਤਾਂ ਦੇ ਮੈਂਬਰ ਕੀ ਕੰਮ ਕਰਦੇ ਹਨ ?

ਖਾਲੀ ਥਾਂ ਭਰੋ :–

ਭਾਰਤ ਸਾਡਾ........ਹੈ।

ਏਥੇ ਹਿੰਦੂ, ਮੁਸਲਮਾਨ.....ਰਲਕੇ ਰਹਿੰਦੇ ਹਨ।

ਭਾਰਤ........ਦੇਸ਼ ਪਿਆਰਾ।

ਸਭ ਦੀਆਂ..........ਦਾ ਤਾਰਾ।

# ਵਾਹ ਓ ਰੱਬਾ!

ਸਦਕੇ     ਭਰਪੂਰ     ਅਨੂਪ

ਵਾਹ ਓ ਰੱਬਾ ਸਦਕੇ ਤੇਰੇ।
ਸ਼ਕਤੀ ਭਰਨਾ ਏ ਜੁਸੇ ਮੇਰੇ।
ਤੂੰ ਹੈਂ ਸਾਰੇ ਜਗ ਦਾ ਵਾਲੀ!
ਹਰ ਇਕ ਤੇਰਾ ਬਣੇ ਸਵਾਲੀ।
ਸੁੰਦਰ ਦੁਨੀਆਂ ਬਾਗ਼ ਲਗਾਕੇ।
ਰਖਿਆ ਇਸਨੂੰ ਸਾਂਭ ਸੰਭਾ ਕੇ।
ਹਰ ਬੂਟੇ ਹਰ ਡਾਲੀ ਉਤੇ।
ਭਰਿਆ ਜੋਬਨ ਭਰ ਭਰ ਬੁਕੇ।
ਹਰ ਬੂਟੇ ਵਿਚ ਦੈਵੀ ਮਸਤੀ।
ਹਰ ਮਸਤੀ ਵਿਚ ਤੇਰੀ ਹਸਤੀ।
ਹਰੇਕ ਹੋਂਦ ਵਿਚ ਤੇਰਾ ਰੂਪ।
ਰੂਪਾਂ ਵਿਚ ਤੂੰ ਬਣਿਆਂ ਭੂਪ।
ਤੈਨੂੰ ਨੇੜੇ ਕਹੇ ਕੋਈ ਦੂਰ।
ਹਰ ਹਿਰਦੇ ਤੂੰ ਹੈਂ ਭਰਪੂਰ।
ਰੂਪ ਅਨੂਪ ਜੋ 'ਸੂਫੀ' ਸਾਰੇ।
ਸਭ ਵਿਚ ਤੇਰੇ ਹੀ ਲਿਸ਼ਕਾਰੇ।

—ਅਜੀਤ ਸਿੰਘ 'ਸੂਫੀ'

ਸਦਕੇ-ਵਾਰਨੇ।
ਜੁਸੇ-ਸਰੀਰ।
ਦੈਵੀ-ਕੁਦਰਤੀ।
ਭੂਪ-ਰਾਜਾ।
ਅਨੂਪ-ਜਿਸਦੀ ਵਡਿਆਈ ਨਾ ਹੋ ਸਕੇ।

(1) ਅਕਾਲ ਪੁਰਖ ਨੇ ਕੀ ਬਣਾਇਆ ਹੈ?
(2) ਉਸਦਾ ਟਿਕਾਣਾ ਦਸੋ।

## ਵਿਦਿਆ

ਸੰਸਾਰਕ ਆਤਮਕ ਸੋਝੀ ਪ੍ਰਵੇਸ਼

ਵਿਦਿਆ ਦੋ ਭਾਂਤ ਦੀ ਹੈ। ਸੰਸਾਰਕ ਤੇ ਆਤਮਕ। ਸੰਸਾਰਕ ਵਿਦਿਆ ਸਕੂਲਾਂ ਅਤੇ ਕਾਲਜਾਂ ਵਿਚ ਪੜ੍ਹਾਈ ਜਾਂਦੀ ਹੈ, ਇਹ ਕਾਰ ਵਿਹਾਰਾਂ ਵਿਚ ਕੰਮ ਆਉਂਦੀ ਹੈ। ਆਤਮਕ ਵਿਦਿਆ ਨਾਲ ਆਪੇ ਦੀ ਸੋਝੀ ਪੈਂਦੀ ਹੈ। ਪਹਿਲੀ ਵਿਦਿਆ ਪੋਥੀਆਂ ਤੋਂ ਪੜ੍ਹੀਦੀ ਹੈ, ਪਰ ਦੂਜੀ ਸਤਿਗੁਰਾਂ ਤੇ ਸਾਧਾਂ ਸੰਤਾਂ ਦੀ ਸੇਵਾ ਤੋਂ ਪ੍ਰਾਪਤ ਹੁੰਦੀ ਹੈ। ਭਾਵੇਂ ਰੱਬੀ ਵਿਦਿਆ ਦੀਆਂ ਅਨੇਕਾਂ ਪੋਥੀਆਂ ਤੇ ਗ੍ਰੰਥ ਹਨ, ਪਰ ਗੁਰੂ ਤੋਂ ਬਿਨਾ ਉਨ੍ਹਾਂ ਦੀ ਸਮਝ

ਨਹੀਂ ਆਉਂਦੀ। ਅਸਲ ਵਿਦਿਆ ਇਕ ਸੀਨੇ ਤੋਂ ਦੂਜੇ ਸੀਨੇ ਵਿਚ ਪ੍ਰਵੇਸ਼ ਕਰਦੀ ਹੈ। ਜੇ ਇਹ ਨਾ ਮਿਲੇ ਤਾਂ ਬੇਦ ਗ੍ਰੰਥ ਪੜ੍ਹੇ ਵੀ ਕਿਸੇ ਕੰਮ ਨਹੀਂ।

ਵਿਦਿਆ ਦੇ ਪੜ੍ਹੇ ਬਿਨਾ ਬੰਦਾ ਕਿਸੇ ਕੰਮ ਦਾ ਨਹੀਂ। ਵਿਦਵਾਨ ਜਿਥੇ ਵੀ ਚਲਾ ਜਾਏ ਕਦਰ ਹੁੰਦੀ ਹੈ। ਚੀਨੀ ਵਾਲੇ ਪਾਤਸ਼ਾਹ ਦਾ ਹੁਕਮ ਹੈ :—'ਬੁਢਾ, ਬਾਲਾ, ਮਾਈ, ਭਾਈ, ਸਭ ਗੁਰਮੁਖੀ ਅੱਖਰ ਪੜ੍ਹਨ।'

ਸੋਝੀ–ਸਮਝ, ਪਤਾ।

ਪ੍ਰਵੇਸ਼–ਦਾਖਲ।

## ਪ੍ਰਸ਼ਨ

(1) ਵਿਦਿਆ ਕਿੰਨੇ ਭਾਂਤ ਦੀ ਹੈ?

(2) ਆਪੇ ਦੀ ਸੋਝੀ ਕਿਹੜੀ ਵਿਦਿਆ ਨਾਲ ਪੈਂਦੀ ਹੈ?

(3) ਵਿਦਿਆ ਬਾਰੇ ਚੀਨੀ ਵਾਲੇ ਪਾਤਸ਼ਾਹ ਦਾ ਕੀ ਹੁਕਮ ਹੈ?

# ਅੱਖਾਂ ਦੀ ਸੰਭਾਲ

ਸਰੀਰ ਸਵਾਦ ਧਿਆਨ

ਸਰੀਰ ਦੇ ਸਾਰੇ ਅੰਗ ਵਡਮੁਲੇ ਹਨ। ਉਨ੍ਹਾਂ

ਦੀ ਦੇਖ ਭਾਲ ਕਰਨੀ ਬੜੀ ਜ਼ਰੂਰੀ ਹੈ। ਮਗਰ ਅੱਖਾਂ ਦੀ ਦੇਖ ਭਾਲ ਸਭਨਾਂ ਨਾਲੋਂ ਵਧੇਰੇ ਜ਼ਰੂਰੀ ਹੈ। ਸਾਡੇ ਦੇਸ਼ ਦੀ ਪੁਰਾਣੀ ਕਹਾਵਤ ਹੈ:

ਕੰਨ ਗਏ, ਰਾਗ ਗਿਆ।
ਦੰਦ ਗਏ, ਸਵਾਦ ਗਿਆ।
ਅੱਖਾਂ ਗਈਆਂ, ਜਹਾਨ ਗਿਆ।

ਅੱਖਾਂ ਨਾਲ ਜਹਾਨ ਹੈ, ਅੱਖਾਂ ਦੀ ਦੇਖ ਭਾਲ ਵਾਸਤੇ ਹੇਠ ਲਿਖੀਆਂ ਗੱਲਾਂ ਦਾ ਧਿਆਨ ਰਖਣਾ ਚਾਹੀਦਾ ਹੈ:

(1) ਮਿੱਟੀ ਜਾਂ ਧੂੜ ਵਾਲੀ ਥਾਂ ਬਹੁਤਾ ਨਾ ਖੇਡੋ।

(2) ਤੇਜ਼ ਰੋਸ਼ਨੀ ਜਾਂ ਘਟ ਰੋਸ਼ਨੀ ਵਿਚ ਨਾ ਪੜ੍ਹੋ।

(3) ਬਹੁਤਾ ਧੁਪੇ ਨਾ ਫਿਰੋ।

(4) ਲੇਟ ਕੇ ਨਾ ਪੜ੍ਹੋ।

(5) ਗੰਦੇ ਕਪੜਿਆਂ ਨਾਲ ਅੱਖਾਂ ਨਾ ਪੂੰਝੋ।

(6) ਬਹੁਤੇ ਮਿਰਚ ਮਿਸਾਲੇ ਨਾ ਖਾਓ।

(7) ਪੁਸਤਕ ਨੂੰ ਅੱਖਾਂ ਤੋਂ ਇਕ ਫੁਟ ਦੂਰ ਰਖ ਕੇ ਪੜ੍ਹੋ।

(8) ਅੱਖਾਂ ਵਿਚ ਚਿੱਟਾ ਸੁਰਮਾ ਪਾਓ।

(9) ਸਵੇਰ ਸਾਰ ਅੱਖਾਂ ਵਿਚ ਠੰਢੇ ਪਾਣੀ ਦੇ ਛੱਟੇ ਮਾਰੋ।

(10) ਅੱਖਾਂ ਦੀਆਂ ਵਰਜ਼ਸ਼ਾਂ ਕਰੋ!

(11) ਦਾਤਣ ਹਰ ਰੋਜ਼ ਕਰੋ। ਦਾਤਣ ਕਰਨ ਨਾਲ ਵੀ ਅੱਖਾਂ ਠੀਕ ਰਹਿੰਦੀਆਂ ਹਨ।

(12) ਖਿਆਲ ਰਖੋ ਕਿ ਪੜ੍ਹਨ ਸਮੇਂ ਸਦਾ ਰੋਸ਼ਨੀ ਖੱਬੇ ਪਾਸਿਉਂ ਆਵੇ।

### ਪ੍ਰਸ਼ਨ

(1) ਅੱਖਾਂ ਨੂੰ ਅਰੋਗ ਰਖਣ ਦੇ ਉਪਾ ਦਸੋ।

## ਸਾਊ-ਮੁੰਡੇ

ਬੇ-ਅਰਥ ਉਪਰੰਤ ਪਾਠਸ਼ਾਲਾ

ਮਾਪਿਆਂ ਦੇ ਕਹੇ ਵਿਚ ਚਲਣ ਵਾਲੇ ਮੁੰਡੇ ਸਾਊ ਹੁੰਦੇ ਹਨ। ਉਹ ਮਾਂ ਪਿਉ ਦੀ ਸੇਵਾ ਕਰਦੇ ਹਨ। ਝੂਠ ਨਹੀਂ ਬੋਲਦੇ, ਚੁਗਲੀ ਨਹੀਂ ਕਰਦੇ। ਵਡਿਆਂ ਦਾ ਆਦਰ ਕਰਦੇ ਹਨ। ਸਮਾਂ ਵਿਅਰਥ ਨਹੀਂ ਗਵਾਂਦੇ। ਸਾਰੇ ਕੰਮ ਵੇਲੇ ਦੀ ਵੰਡ ਅਨੁਸਾਰ ਕਰਦੇ ਹਨ। ਅੰਮ੍ਰਿਤ ਵੇਲੇ ਉਠਕੇ ਜੰਗਲ ਜਾਂਦੇ ਹਨ। ਫੇਰ ਦਾਤਣ ਕੁਰਲਾ ਕਰਦੇ ਹਨ। ਉਪਰੰਤ ਸੁਣ ਕੇ ਕੇਸ਼ੀ ਇਸ਼ਨਾਨ ਕਰਦੇ ਹਨ। ਭਜਨ ਤੇ ਬਾਣੀ ਦਾ ਪਾਠ ਕਰਦੇ ਹਨ। ਜੋ ਹਾਜ਼ਰ ਹੋਵੇ ਛੱਕ ਕੇ ਮਾਤਾ ਪਿਤਾ ਨੂੰ ਨਮਸਕਾਰ ਕਰਕੇ ਤੇ ਪਾਠਸ਼ਾਲਾ

ਨੂੰ ਤੁਰ ਜਾਂਦੇ ਹਨ। ਓਥੇ ਵੀ ਆਪਣੀ ਪੜ੍ਹਾਈ ਵਲ ਹੀ ਧਿਆਨ ਦੇਂਦੇ ਹਨ। ਸ਼ਰਾਰਤੀ ਮੁੰਡਿਆਂ ਦੀ ਸੰਗਤ ਨਹੀਂ ਕਰਦੇ। ਛੁਟੀ ਮਿਲਦਿਆਂ ਸਿਧੇ ਘਰ ਆਉਂਦੇ ਹਨ। ਮਾਤਾ ਪਿਤਾ ਦੀ ਚਰਨੀਂ ਹੱਥ ਲਾਉਂਦੇ ਹਨ। ਪ੍ਰਸ਼ਾਦਾ ਛੱਕ ਕੇ ਥੋੜ੍ਹਾ ਆਰਾਮ ਕਰਦੇ ਹਨ। ਫੇਰ ਸਕੂਲ ਦਾ ਕੰਮ ਕਰਦੇ ਹਨ। ਸਦਾ ਸਾਊ-ਮੁੰਡਿਆਂ ਨਾਲ ਖੇਡਦੇ ਹਨ।

ਬੇ-ਅਰਥ-ਜਿਸਦਾ ਕੋਈ ਫਾਇਦਾ ਨਾ ਹੋਵੇ।

ਉਪਰੰਤ-ਪਿਛੋਂ।

## ਪ੍ਰਸ਼ਨ

(1) ਸਾਊ ਮੁੰਡੇ ਕੇਹੋ ਜੇਹੇ ਹੁੰਦੇ ਨੇ?

(2) ਇਸ਼ਨਾਨ ਕਰਨ ਦਾ ਤਰੀਕਾ ਕੀ ਹੈ।

# ਡਾਕ ਘਰ

ਡਾਕੀਆ ਮਹਿਕਮਾ ਲਿਫਾਫਾ

ਬਾਲਕੋ! ਸਾਡੀ ਹਕੂਮਤ ਨੇ ਇਕ ਮਹਿਕਮਾ ਬਣਾਇਆ ਹੋਇਆ ਹੈ, ਜਿਸਨੂੰ ਡਾਕ-ਮਹਿਕਮਾ ਆਖਦੇ ਹਨ। ਇਹ ਦੇਸ਼ ਵਾਸਤੇ ਬੜਾ ਫਾਇਦੇ ਮੰਦ ਹੈ। ਇਹ ਮਹਿਕਮਾ ਇਕ ਥਾਂ ਤੋਂ ਦੂਜੀ ਥਾਂ ਚਿੱਠੀਆਂ ਪਹੁੰਚਾਂਦਾ ਹੈ।

ਛੇ ਨਵੇਂ ਪੈਸਿਆਂ ਦਾ ਕਾਰਡ ਆਉਂਦਾ ਹੈ। ਦਸ ਨਵਿਆਂ ਪੈਸਿਆਂ ਦਾ ਖੁਲ੍ਹਾ ਲਿਫਾਫਾ। ਪੰਦਰਾਂ ਨਵਿਆਂ ਪੈਸਿਆ ਦਾ ਬੰਦ ਲਿਫਾਫਾ। ਇਨ੍ਹਾਂ ਵਿਚ ਜੋ ਚਾਹੋ ਲਿਖਕੇ ਸਾਕਾ ਸੰਬੰਧੀਆਂ ਨੂੰ ਭੇਜੋ। ਪਤਾ ਲਿਖ ਦਿਓ। ਡਾਕੇ ਪਾ ਦਿਓ। ਓਥੋਂ ਮਹਿਕਮੇ ਵਾਲੇ ਥਾਉਂ ਥਾਈਂ ਪਹੁੰਚਾ ਦੇਂਦੇ ਹਨ। ਭਲਾ ਕਿਵੇਂ ? ਲਓ ਸੁਣੋ !!

ਡਾਕੀਏ ਡਾਕ ਘਰ ਚਿੱਠੀਆਂ ਵੱਖ ਵੱਖ ਕਰਦੇ ਹਨ। ਥਾਂ ਥਾਂ ਦੀਆਂ ਥੈਲੀਆਂ ਭਰਦੇ ਹਨ। ਥੈਲੀਆਂ ਰੇਲ ਤੇ ਜਾਂਦੀਆਂ ਹਨ। ਰੇਲ ਵਿਚ ਡਾਕ ਦੇ ਡੱਬੇ ਹੁੰਦੇ ਹਨ। ਓਥੇ ਥੈਲੀਆਂ ਖੁਲ੍ਹਦੀਆਂ ਹਨ। ਚਿੱਠੀਆਂ ਛਾਂਟੀਆਂ ਜਾਂਦੀਆਂ ਹਨ। ਉਨ੍ਹਾਂ ਨੂੰ ਡਾਕ ਘਰੀਂ ਪਹੁੰਚਾਇਆ ਜਾਂਦਾ ਹੈ, ਜਿਥੇ ਡਾਕੀਏ ਘਰੋ ਘਰ ਪਹੁੰਚਾਂਦੇ ਹਨ।

ਇਸ ਮਹਿਕਮੇ ਰਾਹੀਂ ਕਿਤਾਬਾਂ, ਦਵਾਈਆਂ ਤੇ ਪੈਸੇ ਵੀ ਇਕ ਥਾਂ ਤੋਂ ਦੂਜੀ ਥਾਂ ਤੇ ਪੁਜ ਜਾਂਦੇ ਹਨ। ਟੁਟਣ ਭੱਜਣ ਦਾ ਡਰ ਨਹੀਂ ਹੁੰਦਾ। ਇਹ ਮਹਿਕਮਾ ਲੋਕਾਂ ਦਾ ਰੁਪਿਆ ਪੈਸਾ ਵੀ ਸਾਂਭਦਾ ਹੈ। ਲੋਕੀਂ ਵਾਧੂ ਰੁਪਿਆ ਇਥੇ ਰਖ ਦੇਂਦੇ ਹਨ। ਲੋੜ ਵੇਲੇ ਲੈ ਲੈਂਦੇ ਹਨ।

ਮਹਿਕਮਾ-ਕਿਸੇ ਕੰਮ ਦਾ ਪ੍ਰਬੰਧ ਕਰਨ ਵਾਲਾ।

## ਪ੍ਰਸ਼ਨ

(1) ਡਾਕਖਾਨੇ ਦੇ ਕੀ ਕੀ ਲਾਭ ਹਨ?

## ਸਿਖਿਆ

ਇਕ ਦਿਨ ਮੁੰਡਿਆਂ ਮਤਾ ਪਕਾਇਆ।
ਚਲੋ ਲੁਟੀਏ ਅਜ ਹਮਸਾਇਆ।
ਬਾਗ਼ ਓਸਦਾ ਕਰੀਏ ਖਾਲੀ।
ਫਲ ਪੱਕਾ ਨਾ ਛਡੀਏ ਡਾਲੀ।
ਬਹੀਏ ਜਾ ਫਿਰ ਨਹਿਰ ਕਿਨਾਰੇ।
ਗੱਫੇ ਗਹਿਰੇ ਲਾਈਏ ਸਾਰੇ।
ਛਕ ਛਕਾ ਕੇ ਅੰਬ ਜਾਮਣੂੰ।
ਫੇਰ ਮੁੜਾਂਗੇ ਘਰੀਂ ਸ਼ਾਮ ਨੂੰ।
ਉਨ੍ਹਾਂ ਵਿਚੋਂ ਇਕ ਮੁੰਡਾ ਧਰਮੀ।
ਕਹਿਣ ਲੱਗਾ ਏਹ ਬੜੀ ਕੁ-ਕਰਮੀ।
ਇਹ ਸੁਣ, ਮੁੰਡਿਆਂ ਗੁੱਸਾ ਕੀਤਾ।
ਮਾਰ ਮਾਰ ਉਹਨੂੰ ਨੀਲਾ ਕੀਤਾ।
ਰੋਂਦਾ ਉਹ ਵਿਦਿਆਲੇ ਆਇਆ।
ਗੁਰ ਆਪਣੇ ਨੂੰ ਹਾਲ ਸੁਣਾਇਆ।
ਗੁਰੂ ਜੀ ਸਾਰੇ ਮੁੰਡੇ ਬੁਲਾਏ।

ਚੋਰੀ ਕਰਨ ਦੇ ਦੋਸ਼ ਗਿਣਾਏ।
ਸਭਨਾ ਕੰਨਾਂ ਨੂੰ ਹਥ ਲਾਇਆ।
ਹੋਇਆ ਸਾਥੋਂ ਕਹਿਰ ਖੁਦਾਇਆ।
ਅਗੋਂ ਚੋਰੀ ਮੂਲ ਨਾ ਕਰਸਾਂ।
ਡੰਨ ਨਸਣ ਦਾ ਮੂਲ ਨਾ ਭਰਸਾਂ।

—ਸੋਹਾਵਾ ਸਿੰਘ ਪ੍ਰਦੇਸੀ
ਮੁਸਾਫਰ

ਮਤਾ ਪਕਾਇਆ—ਸਲਾਹ ਕੀਤੀ।
ਹਮਸਾਇਆ—ਗਵਾਂਢੀ।
ਕੁ-ਕਰਮੀ—ਬੁਰਾ ਕੰਮ।

## ਪ੍ਰਸ਼ਨ

ਇਸ ਕਵਿਤਾ ਨੂੰ ਕਹਾਣੀ ਦੇ ਰੂਪ ਵਿਚ ਸੁਣਾਓ?

# ਇਸ਼ਨਾਨ

ਲੋੜੀਂਦਾ ਤਰਾਵਤ ਦਿਮਾਗ਼

ਤੜਕੇ ਉਠਕੇ ਇਸ਼ਨਾਨ ਕਰਨਾ ਬਹੁਤ ਲੋੜੀਂਦਾ ਹੈ। ਇਹ ਤਾਂ ਗੁਰੂ ਜੀ ਦਾ ਹੁਕਮ ਹੈ। ਦੂਜਾ ਇਸਦੇ ਗੁਣ ਵੀ ਬਹੁਤੇ ਹਨ। ਸਣੇ ਕੇਸਾਂ ਇਸ਼ਨਾਨ ਕਰਨਾ ਜ਼ਰੂਰੀ ਹੈ। ਕਈ ਸਿਰ ਵਿਚ ਜਲ ਪਾਉਣ

ਤੋਂ ਬਿਨਾਂ ਹੀ ਨ੍ਹਾ ਲੈਂਦੇ ਹਨ। ਪਰ ਉਨ੍ਹਾਂ ਦਾ ਇਸ਼ਨਾਨ ਨਹੀਂ, ਨੌਣ ਹੀ ਸਮਝੋ। ਸਿਰ ਸਾਰੇ ਸਰੀਰ ਦਾ ਪਾਤਸ਼ਾਹ ਹੈ। ਅੰਗ੍ਰੇਜ਼ੀ ਵਿਚ ਸਿਰ ਨੂੰ ਹੈੱਡ ਕਹਿੰਦੇ ਹਨ। ਦਰਿਆ ਦੇ ਹੈੱਡ ਤੋਂ ਨਹਿਰਾਂ ਨਿਕਲਦੀਆਂ ਹਨ, ਜੋ ਹਜ਼ਾਰਾਂ ਤੇ ਲੱਖਾਂ ਖੇਤਾਂ ਨੂੰ ਸਿੰਜ ਕੇ ਅੰਨ ਪੈਦਾ ਕਰਦੀਆਂ ਹਨ। ਮਨੁੱਖ ਦੇ ਸਰੀਰ ਵਿਚ ਵੀ ਕਈ ਖਾਨੇ ਹਨ। ਸਿਰ ਵਿਚ ਜਲ ਪਾਈਏ ਤਾਂ ਰੋਮਾਂ ਦੇ ਛੇਕਾਂ ਰਾਹੀਂ ਜਲ ਦਾ ਅਸਰ ਸਰੀਰ ਦੇ ਹਰ ਹਿਸੇ ਤੇ ਹੁੰਦਾ ਹੈ। ਨੇਤਰਾਂ ਨੂੰ ਤਰਾਵਟ ਪੁਜਦੀ ਹੈ। ਰੋਮ ਰੋਮ ਹਰਾ ਹੋ ਆਉਂਦਾ ਹੈ, ਆਲਸ ਦੂਰ ਹੁੰਦਾ ਹੈ। ਹਿਰਦੇ ਦਾ ਕਮਲਖਿੜ ਪੈਂਦਾ ਹੈ, ਦਿਮਾਗ਼ ਤਾਜ਼ਾ ਹੋ ਜਾਂਦਾ ਹੈ। ਸਾਰੇ ਸਰੀਰ ਵਿਚ ਜੀਵਨ ਦਾ ਇਕ ਨਵਾਂ ਪਰਵਾਹ ਚਾਲੂ ਹੁੰਦਾ ਹੈ। ਭਜਨ ਕਰਨ ਨੂੰ ਜੀ ਲੋਚਦਾ ਹੈ। ਗੁਰਬਾਣੀ ਮੱਲੋ ਮਲੀ ਮੂੰਹੋਂ ਨਿਕਲਦੀ ਹੈ। ਬਾਣੀ ਵਿਚ ਲਿਖਿਆ ਹੈ :

ਮੋਇਆਂ ਜੀਂਵਦਿਆਂ ਗਤਿ ਹੋਵੈ,
ਜਾ ਸਿਰਿ ਪਾਈਐ ਪਾਣੀ।

ਬਾਲਕਾਂ ਨੂੰ ਚਾਹੀਦਾ ਹੈ ਕਿ ਜਦ ਵੀ ਇਸ਼ਨਾਨ ਕਰਨ ਕੇਸਾਂ ਵਿਚ ਜਲ ਪਾਉਣ। ਜਿਸਦੇ ਸਿਰ ਵਿਚ ਜਲ ਨਾ ਪਵੇ, ਉਸ ਦੀਆਂ ਅੱਖਾਂ ਤੇ ਰਿਦੇ ਵਿਚ

ਠੰਢ ਨਹੀਂ ਪੈ ਸਕਦੀ।

ਲੋੜੀਂਦਾ—ਜ਼ਰੂਰੀ

ਤਰਾਵਤ—ਠੰਢ।

ਰਿਦੇ—ਦਿਲ।

## ਪ੍ਰਸ਼ਨ

(1) ਇਸ਼ਨਾਨ ਤੇ ਨਹਾਉਣ ਵਿਚ ਕੀ ਫਰਕ ਹੈ ?

(2) ਅੰਗ੍ਰੇਜ਼ੀ ਵਿਚ ਸਿਰ ਨੂੰ ਕੀ ਆਖਦੇ ਹਨ ?

(3) ਇਸ਼ਨਾਨ ਬਾਰੇ ਬਾਣੀ ਦਾ ਕੀ ਫੁਰਮਾਨ ਹੈ ?

# ਪੰਚਾਇਤ

ਝਗੜਿਆਂ ਗਵਾਂਢ ਅਦਾਲਤਾਂ ਮਹਿੰਗੀਆਂ

ਬਾਲਕੋ ! ਪੰਚਾਇਤ ਪਿੰਡ ਦੇ ਉਹ ਮੁਖੀ ਹੁੰਦੇ ਹਨ, ਜਿਹੜੇ ਝਗੜਿਆਂ ਨੂੰ ਨਬੇੜਦੇ ਹਨ। ਦੁੱਧ ਦਾ ਦੁੱਧ ਅਤੇ ਪਾਣੀ ਦਾ ਪਾਣੀ ਕਰਦੇ ਹਨ। ਪੰਚ ਝਗੜੇ ਵਾਲਿਆਂ ਦੇ ਬਿਆਨ ਸੁਣਦੇ ਹਨ। ਗਲੀ ਗਵਾਂਢ ਤੋਂ ਵੀ ਪੁਛਦੇ ਹਨ। ਉਨ੍ਹਾਂ ਸਾਰੀਆਂ ਗੱਲਾਂ ਤੇ ਵਿਚਾਰ ਕਰਦੇ ਹਨ। ਫੇਰ ਝੂਠੇ ਨੂੰ ਝੂਠਾ ਤੇ ਸੱਚੇ ਨੂੰ ਸੱਚਾ ਕਹਿੰਦੇ ਹਨ। ਪੰਚਾਇਤ ਝੂਠਿਆਂ ਨੂੰ ਡੰਨ ਵੀ ਲਾਂਦੀ ਹੈ।

ਸਾਡੇ ਦੇਸ਼ ਵਿਚ ਪਹਿਲਾਂ ਪੰਚਾਇਤਾਂ ਹੁੰਦੀਆਂ ਸਨ, ਅੰਗ੍ਰੇਜ਼ ਦੇ ਰਾਜ ਵੇਲੇ ਸਤਿਗੁਰੂ ਰਾਮ ਸਿੰਘ ਜੀ ਪੰਚਾਇਤ ਵਿਚ ਝਗੜਿਆਂ ਨੂੰ ਨਬੇੜਨ ਦਾ ਹੁਕਮ ਕੀਤਾ। ਉਸ ਵੇਲੇ ਲੋਕ ਕਚਹਿਰੀ ਜਾਣਾ ਪਾਪ ਸਮਝਦੇ ਸਨ।

ਅਦਾਲਤਾਂ ਵਿਚ ਖਰਚ ਹੁੰਦਾ ਹੈ। ਘਰ ਦੇ ਕੰਮ ਛਡਣੇ ਪੈਂਦੇ ਹਨ। ਵਕੀਲ ਕਰਨੇ ਪੈਂਦੇ ਹਨ। ਫੀਸਾਂ ਭਰਨੀਆਂ ਪੈਂਦੀਆਂ ਹਨ। ਗਵਾਹ ਝੂਠ ਬੋਲ ਜਾਂਦੇ ਹਨ। ਜਜ ਬਿਆਨਾਂ ਤੇ ਫੈਸਲਾ ਕਰਦੇ ਹਨ। ਕਈ ਵਾਰੀ ਚੋਰ ਛੁਟ ਜਾਂਦੇ ਹਨ। ਸਾਧ ਬੱਝ ਜਾਂਦੇ ਹਨ।

ਪਿੰਡ ਵਿਚ ਸਾਰੇ ਰਲ ਮਿਲਕੇ ਰਹਿੰਦੇ ਹਨ। ਸੱਚੀ ਝੂਠੀ ਗੱਲ ਸਾਰੇ ਜਾਣਦੇ ਹਨ। ਫੈਸਲਾ ਕਰਨ ਵਿਚ ਦੇਰ ਨਹੀਂ ਲਗਦੀ। ਸਮਾ ਥੋੜਾ ਲਗਦਾ ਹੈ। ਪੈਸੇ ਘਟ ਲਗਦੇ ਹਨ। ਸਾਰੇ ਸੁਖੀ ਰਹਿੰਦੇ ਹਨ।

ਅਦਾਲਤ–ਕਚਹਿਰੀ।

ਦੁੱਧ ਦਾ ਦੁੱਧ ਤੇ ਪਾਣੀ ਦਾ ਪਾਣੀ—ਪੂਰਾ ਪੂਰਾ ਨਿਆਂ।

## ਪ੍ਰਸ਼ਨ

(1) ਪੰਚਾਇਤ ਦੇ ਕੀ ਲਾਭ ਹਨ?

(2) ਗੁਰੂ ਰਾਮ ਸਿੰਘ ਜੀ ਨਿਆਂ ਕਿਵੇਂ ਪਸੰਦ ਕਰਦੇ ਸਨ?

# ਸੇਵਾ

ਅਦਬ ਨਿਰਮਲ ਪ੍ਰਸਿੱਧ ਅਖੌਤ

ਸੇਵਾ ਇਕ ਉੱਤਮ ਗੁਣ ਹੈ। ਸੇਵਾ ਕੋਈ ਭਾਗਾਂ ਵਾਲਾ ਕਰਦਾ ਹੈ। ਮਾਤਾ ਪਿਤਾ ਦੀ ਸੇਵਾ, ਬਾਲਕਾਂ ਦਾ ਪਹਿਲਾ ਕੰਮ ਹੈ। ਉਨ੍ਹਾਂ ਦੇ ਆਖੇ ਲਗਣਾ ਤੇ ਅਦਬ ਕਰਨਾ, ਵੱਡੀ ਸੇਵਾ ਹੈ। ਉਸਤਾਦ ਦੀ ਸੇਵਾ ਕਰਨ ਨਾਲ ਵਿਦਿਆ ਆਉਂਦੀ ਹੈ। ਉਸਤਾਦ ਖੁਸ਼ ਹੋਕੇ ਬਾਲਕਾਂ ਨੂੰ ਅਸੀਸਾਂ ਦੇਂਦੇ ਹਨ। ਗੁਰੂ ਜੀ ਦੀ ਸੇਵਾ ਨਾਲ ਮਨ ਨਿਰਮਲ ਹੁੰਦਾ ਹੈ। ਲੋਕ-ਸੇਵਾ ਨਾਲ ਸਤਿਗੁਰਾਂ ਦੀ ਪ੍ਰਸੰਨਤਾ ਹੁੰਦੀ ਹੈ, ਪ੍ਰਸਿੱਧ ਅਖੌਤ ਹੈ :

ਕਰ ਸੇਵਾ ਤੇ ਖਾਹ ਮੇਵਾ।

ਧੰਨੇ ਨੇ ਸੇਵਾ ਕੀਤੀ, ਉਹਨੂੰ ਪ੍ਰਮੇਸ਼ਰ ਦਾ ਦਰਸ਼ਨ ਹੋ ਗਿਆ। ਸੈਣ ਨਾਈ ਨੇ ਸੇਵਾ ਕੀਤੀ, ਉਸਨੂੰ ਬੜਾ ਮਾਣ ਪ੍ਰਾਪਤ ਹੋਇਆ। ਲਹਿਣੇ ਨੇ ਸੇਵਾ ਕੀਤੀ, ਗੁਰੂ ਹੋ ਗਿਆ। ਤਾਂ ਤੇ ਬਾਲਕੋ ਸੇਵਾ ਕਰੋ। ਸੰਗਤ ਦੇ ਜੂਠੇ ਭਾਂਡੇ ਮਾਂਜੋ। ਸਾਧ ਸੰਗਤ ਦੇ ਜੋੜੇ ਝਾੜੋ। ਅਜੇਹੀ ਕਰਨੀ ਨਾਲ, ਤੁਹਾਨੂੰ ਵਿਦਿਆ ਪ੍ਰਾਪਤ ਹੋਵੇਗੀ।

ਅਦਬ—ਸਤਿਕਾਰ।     ਅਖੌਤ—ਕਹਾਵਤ।
ਲੋਕ ਸੇਵਾ—ਰੱਬ ਦੀ ਖਲਕਤ ਦੀ ਸੇਵਾ।

### ਪ੍ਰਸ਼ਨ

(1) ਸੇਵਾ ਕੌਣ ਕਰਦਾ ਹੈ?
(2) ਗੁਰੂ ਜੀ ਦੀ ਸੇਵਾ ਦਾ ਕੀ ਲਾਭ ਹੈ?

# ਨਸ਼ਿਆਂ ਦੇ ਔਗੁਣ

ਜ਼ਹਿਰ     ਅਲਕੋਹਲ     ਨਿਕੋਟੀਨ

ਬਾਲਕੋ! ਨਸ਼ੇ ਬੁਰੀ ਬਲਾ ਹਨ। ਇਹ ਸਰੀਰ ਨੂੰ ਜੀਉਂਦਿਆਂ ਹੀ, ਅਧਮੋਇਆਂ ਬਣਾ ਦੇਂਦੇ ਹਨ। ਸਿਆਣਿਆਂ ਨੇ ਮਲੂਮ ਕੀਤਾ ਹੈ, ਕਿ ਸ਼ਰਾਬ ਵਿਚ ਇਕ ਜ਼ਹਿਰ ਹੈ, ਜਿਸਨੂੰ ਅਲਕੋਹਲ ਕਹਿੰਦੇ ਹਨ। ਇਹ ਫੇਫੜੇ, ਜਿਗਰ, ਦਿਲ ਨੂੰ ਕਮਜ਼ੋਰ ਕਰਦੀ ਹੈ।

ਤਮਾਕੂ ਵਿਚ ਵੀ ਇਕ ਜ਼ਹਿਰ ਹੈ। ਉਸਨੂੰ ਨਿਕੋਟੀਨ ਆਖਦੇ ਹਨ। ਇਹ ਗਲ ਤੇ ਨੱਕ ਨੂੰ ਖਰਾਬ ਕਰਦਾ ਹੈ। ਇਸ ਨਾਲ ਫੇਫੜੇ ਵੀ ਖਰਾਬ ਹੋ ਜਾਂਦੇ ਹਨ। ਦਿਮਾਗ਼ ਵੀ ਕਮਜ਼ੋਰ ਹੋ ਜਾਂਦਾ ਹੈ। ਇਸਦੇ ਪੀਣ ਨਾਲ ਦਿਲ ਦੀ ਬੀਮਾਰੀ ਲਗ ਜਾਂਦੀ ਹੈ।

ਚਾਹ ਵਿਚ ਵੀ ਕਿ ਪ੍ਰਕਾਰ ਦਾ ਜ਼ਹਿਰ ਹੈ। ਜਿਹੜਾ ਸਰੀਰ ਦੇ ਪੱਠਿਆਂ ਨੂੰ ਨਾਕਾਰਾ ਬਣਾ ਦੇਂਦਾ ਹੈ। ਇਸ ਵਿਚ ਲਾਭ ਵਾਲੀ ਕੋਈ ਵਸਤੂ ਨਹੀਂ। ਇਸਦੀ ਬਜਾਏ ਦੁੱਧ, ਘਿਉ, ਫਲ, ਸਬਜ਼ੀਆਂ ਦੀ ਵਰਤੋਂ ਸਰੀਰ ਵਾਸਤੇ ਬਹੁਤ ਗੁਣਕਾਰੀ ਹਨ। ਨਸ਼ਿਆਂ ਦੀ ਵਰਤੋਂ ਨੂੰ ਸਭ ਧਰਮਾਂ ਨੇ ਨਿੰਦਿਆ ਹੈ।

ਗੁਣਕਾਰੀ—ਫ਼ਾਇਦੇ-ਮੰਦ।

ਪੱਠੇ—ਉਹ ਮਾਸ ਦੇ ਟੁਕੜੇ ਜਿਨ੍ਹਾਂ ਨਾਲ ਸਰੀਰ ਦੇ ਅੰਗ ਬਣਦੇ ਹਨ!

(1) ਨਸ਼ਿਆਂ ਦੇ ਕੀ ਹਾਨ ਹਨ?

(2) ਨਸ਼ਿਆਂ ਦੀ ਥਾਂ ਕਿਹੜੀਆਂ ਵਸਤਾਂ ਵਰਤਣੀਆਂ ਯੋਗ ਹਨ?

## ਭਜਨ

ਆਸਤਕ ਨਾਸਤਕ ਜੁਗਤੀ ਕਲਿਆਣ

ਰੱਬ ਨੂੰ ਮੰਨਣ ਵਾਲੇ ਆਸਤਕ ਹੁੰਦੇ ਹਨ। ਰੱਬ ਨੂੰ ਨਾ ਮੰਨਣ ਵਾਲਿਆਂ ਨੂੰ ਨਾਸਤਕ ਆਖਦੇ ਹਨ। ਗੁਰੂ, ਅਵਤਾਰ, ਸੰਤ, ਸਾਧ, ਸਾਰੇ ਆਸਤਕ ਹਨ। ਪ੍ਰਮੇਸ਼ਰ ਦਾ ਨਾਮ ਜਪਣਾ ਉਨ੍ਹਾਂ ਦਾ ਕੰਮ ਹੈ। ਉਹ ਸੰਸਾਰੀਆਂ ਨੂੰ ਵੀ ਭਜਨ ਕਰਨ ਦਾ ਉਪਦੇਸ਼ ਕਰਦੇ

ਹਨ। ਭਜਨ ਕਰਨ ਨਾਲ ਹੀ ਜੀਵ ਦਾ ਭਲਾ ਹੈ। ਭਜਨ ਕੀਤਿਆਂ ਹਿਰਦਾ ਪਵਿੱਤਰ ਹੁੰਦਾ ਹੈ। ਨਾਮ ਜਪਣਾ ਤੇ ਸੇਵਾ ਕਰਨੀ ਹੀ ਅਸਲੀ ਜੀਵਨ ਹੈ। ਪ੍ਰਮੇਸ਼ਰ ਦਾ ਨਾਮ ਜਪਣਾ ਜ਼ਿੰਦਗੀ ਹੈ। ਉਸਨੂੰ ਭੁਲ ਜਾਣਾ ਮੌਤ ਹੈ। ਗੁਰੂ ਜੀ ਦਾ ਵਾਕ ਹੈ :-

ਕਹੁ ਨਾਨਕ ਇਹੁ ਤਤ ਬੀਚਾਰਾ।
ਬਿਨੁ ਹਰਿ ਭਜਨ ਨਹੀਂ ਛੁਟਕਾਰਾ।

ਭਜਨ ਦੀ ਜੁਗਤੀ ਸੰਤ ਦਸਦੇ ਹਨ। ਸੰਤ ਹੀ ਨਾਮ ਖ਼ਜ਼ਾਨੇ ਦੇ ਵਰਤਾਵੇ ਹਨ। ਉਹ ਸਤਿਗੁਰੂ ਜੀ ਦੀ ਆਗਿਆ ਨਾਲ ਨਾਮ ਦੇ ਕੇ ਜੀਆਂ ਦਾ ਕਲਿਆਨ ਕਰਦੇ ਹਨ।

ਸੰਸਾਰੀ—ਸੰਸਾਰ ਦੇ ਰਹਿਣ ਵਾਲੇ।
ਤੱਤ—ਅਸਲੀਅਤ।
ਕਲਿਆਨ—ਛੁਟਕਾਰਾ, ਭਲਾ।

## ਪ੍ਰਸ਼ਨ

(1) ਆਸਤਕ ਤੇ ਨਾਸਤਕ ਵਿਚ ਕੀ ਫਰਕ ਹੈ ?
(2) ਅਸਲੀ ਜੀਵਨ ਕੀ ਹੈ ?

# ਧਰਮੀ ਪਰਵਾਨੇ

ਮੁਗਲਾਂ ਅਨੰਦਪੁਰ ਔਰੰਗਜ਼ੇਬ ਸਰਹੰਦ

ਸਾਹਿਬ ਗੁਰੂ ਗੋਬਿੰਦ ਸਿਘ ਜੀ ਦੇ ਚਾਰ ਸਾਹਿਬਜ਼ਾਦੇ ਸਨ। ਉਹ ਸਨ ਸਾਹਿਬ ਅਜੀਤ ਸਿੰਘ, ਜੁਝਾਰ ਸਿੰਘ, ਜ਼ੋਰਾਵਰ ਸਿੰਘ ਤੇ ਫਤਹ ਸਿੰਘ। ਇਹ ਬੜੇ ਲਾਡਾਂ ਪਿਆਰਾਂ ਨਾਲ ਪਾਲੇ ਗਏ ਸਨ। ਸੰਗਤਾਂ ਅੱਖਾਂ ਤੇ ਬਿਠਾਉਂਦੀਆਂ ਸਨ।

ਉਸ ਵੇਲੇ ਮੁਗ਼ਲਾਂ ਦਾ ਰਾਜ ਸੀ। ਔਰੰਗਜ਼ੇਬ ਹਿੰਦੂ ਜਾਤੀ ਨੂੰ ਮੁਸਲਮਾਨ ਬਨਾਉਣਾ ਚਾਹੁੰਦਾ ਸੀ। ਸਿੱਖ ਧਰਮ ਸਾਰਿਆਂ ਧਰਮਾਂ ਦਾ ਸਤਿਕਾਰ ਕਰਦਾ ਹੈ ਮਗਰ ਕਿਸੇ ਦਾ ਧੱਕਾ ਨਹੀਂ ਸਹਾਰ ਸਕਦਾ। ਗੁਰੂ ਗੋਬਿੰਦ ਸਿੰਘ ਜੀ ਨੂੰ ਔਰੰਗਜ਼ੇਬ ਦੀ ਇਹ ਨੀਤੀ ਚੰਗੀ ਨਾ ਲਗੀ। ਉਨ੍ਹਾਂ ਦੇਸ਼ ਤੇ ਧਰਮ ਦੀ ਰਖਿਆ ਲਈ ਖਾਲਸਾ ਪੈਦਾ ਕੀਤਾ।

ਔਰੰਗਜ਼ੇਬ ਨੇ ਗੁਰੂ ਜੀ ਨੂੰ ਫੜਨ ਵਾਸਤੇ ਲੱਖਾਂ ਦੀ ਫੌਜ ਭੇਜੀ। ਕਈ ਪਹਾੜੀ ਰਾਜਿਆਂ ਵੀ ਮੁਗ਼ਲਾਂ ਦਾ ਸਾਥ ਦਿਤਾ। ਉਨ੍ਹਾਂ ਅਨੰਦਪੁਰ ਨੂੰ ਘੇਰ ਲਿਆ। ਕਈ ਮਹੀਨੇ ਘੇਰੀ ਰਖਿਆ। ਮੁਗਲ ਸੈਨਾ ਸਫਲ ਨਾ ਹੋਈ ਅਤੇ ਉਨ੍ਹਾਂ ਝੂਠੀਆਂ ਸਹੁੰਆਂ ਚੁਕ ਕੇ ਗੁਰੂ ਜੀ ਪਾਸੋਂ ਕਿਲ੍ਹਾ ਛੁਡਵਾਇਆ। ਫੇਰ ਹੱਲਾ ਬੋਲ ਦਿਤਾ। ਸਿੱਖਾਂ ਦਾ ਭਾਰੀ ਤੋਂ ਭਾਰੀ ਨੁਕਸਾਨ

ਹੋਇਆ। ਸਾਰਾ ਪਰਵਾਰ ਖਿਲਰ ਪੁਲਰ ਗਿਆ।

ਸਾਹਿਬ ਅਜੀਤ ਸਿੰਘ ਤੇ ਜੁਝਾਰ ਸਿੰਘ ਚਮਕੌਰ ਦੀ ਗੜ੍ਹੀ ਵਿਚ ਲੜਦਿਆਂ ਸ਼ਹੀਦੀਆਂ ਪ੍ਰਾਪਤ ਕੀਤੀਆਂ। ਗੰਗੂ ਰਸੋਈਏ ਬੜਾ ਨੀਚ ਕੰਮ ਕੀਤਾ। ਉਸਨੇ ਮਾਤਾ ਗੁਜਰੀ ਅਤੇ ਛੋਟੇ ਸਾਹਿਬ-ਜ਼ਾਦਿਆਂ ਨੂੰ ਸਰਹੰਦ ਦੇ ਸੂਬੇ ਹਵਾਲੇ ਕਰਵਾ ਦਿਤਾ।

ਸੂਬੇ ਨੇ ਉਨ੍ਹਾਂ ਨੂੰ ਮੁਸਲਮਾਨ ਬਣਨ ਵਾਸਤੇ ਬਹੁਤ ਸਾਰੇ ਡਰ ਅਤੇ ਲਾਲਚ ਦਿਤੇ। ਉਨ੍ਹਾਂ ਸੂਰਿਆਂ ਉੱਤਰ ਦਿਤਾ; ਸਾਡਾ ਧਰਮ, ਸਾਨੂੰ ਪਿਆਰਾ ਹੈ। ਇਸਦੇ ਟਾਕਰੇ ਤੇ ਦੁਨੀਆਂ ਦੀਆਂ ਦੌਲਤਾਂ ਅਤੇ ਸੁਖ ਕਿਸੇ ਕੰਮ ਨਹੀਂ।

ਜਦੋਂ ਸਾਹਿਬ-ਜ਼ਾਦਿਆਂ ਕੋਈ ਗੱਲ ਨਾ ਮੰਨੀ ਤਾਂ ਸੂਬੇ ਨੇ ਉਨ੍ਹਾਂ ਨੂੰ ਕਤਲ ਦਾ ਹੁਕਮ ਦੇ ਦਿਤਾ। ਸਾਹਿਬ-ਜ਼ਾਦਿਆਂ ਕੋਈ ਭੈ ਨਾ ਮੰਨਿਆ। ਉਹ ਅਕਾਲ ਪੁਰਖ ਦਾ ਸ਼ੁਕਰ ਕਰ ਰਹੇ ਸਨ। ਇਕ ਅਮੀਰ ਮੁਸਲਮਾਨ ਮਲੇਰ ਕੋਟਲੇ ਦੇ ਨਵਾਬ ਨੇ ਸੂਬੇ ਦੇ ਇਸ ਹੁਕਮ ਨੂੰ ਬੁਰਾ ਮਨਾਇਆ ਅਤੇ ਸਾਹਿਬਜ਼ਾਦਿਆਂ ਨੂੰ ਛਡ ਦੇਣ ਵਾਸਤੇ ਕਿਹਾ: ਮਗਰ ਕੋਲੋਂ ਸੁਚਾ ਨੰਦ ਦਰਬਾਰੀ ਨੇ ਕਿਹਾ: ਸੂਬਾ ਸਾਹਿਬ! ਸੱਪਾਂ ਦੇ ਪੁੱਤਰ ਸੱਪ ਹੁੰਦੇ ਹਨ।

ਉਨ੍ਹਾਂ ਨੂੰ ਕੋਈ ਭੈ ਨਾ ਆਇਆ। ਉਨ੍ਹਾਂ ਨੂੰ ਕੋਈ ਡਰ ਨਾ ਲਗਾ। ਉਹ ਖਿੜੇ ਮੱਥੇ ਰਹੇ।

ਜਲਾਦਾਂ ਨੇ ਤਲਵਾਰ ਮਾਰ ਉਨ੍ਹਾਂ ਦੇ ਸਿਰ ਧੜਾਂ ਤੋਂ ਵਖ ਕਰ ਦਿਤੇ।

ਬਾਲਕੋ ! ਧਰਮ ਸੰਸਾਰ ਦੇ ਸੁਖਾਂ ਨਾਲੋਂ ਵਧੇਰੇ ਸੁਖ ਦੇਂਦਾ ਹੈ। ਧਰਮ ਦੇ ਕਾਇਮ ਰਹਿਣਾ ਹਰ ਪ੍ਰਾਣੀ ਦਾ ਫਰਜ਼ ਹੈ। ਗੁਰੂ ਜੀ ਦੇ ਸਾਹਿਬ ਜ਼ਾਦਿਆਂ ਸੰਸਾਰ ਦੇ ਸੁਖਾਂ ਨੂੰ ਲੱਤ ਮਾਰ ਦਿਤੀ ਅਤੇ ਆਪਣੇ ਧਰਮ ਤੇ ਕਾਇਮ ਰਹੇ।

ਅੱਖਾਂ ਤੇ ਬਿਠਾਣਾ—ਬੜਾ ਆਦਰ ਕਰਨਾ।

ਸ਼ਹੀਦ ਹੋਣਾ—ਧਰਮ ਜਾਂ ਦੇਸ਼ ਦੀ ਖਾਤਰ ਜਾਨ ਦੇ ਦੇਣਾ।

ਸੁਖਾਂ ਨੂੰ ਲੱਤ ਮਾਰਨੀ—ਸੁਖਾਂ ਨੂੰ ਤਿਆਗਣਾ।

## ਪ੍ਰਸ਼ਨ

(1) ਸਾਹਿਬ ਗੁਰੂ ਗੋਬਿੰਦ ਸਿੰਘ ਜੀ ਦੇ ਕਿਹੜੇ ਕਿਹੜੇ ਸਾਹਿਬਜ਼ਾਦੇ ਸਨ।

(2) ਛੋਟੇ ਸਾਹਿਬ—ਜ਼ਾਦਿਆਂ ਦੀ ਸ਼ਹੀਦੀ ਦੀ ਵਾਰਤਾ ਦਸੋ।

# ਕਾਮੇ

ਹਵਾਈ ਜਹਾਜ਼ ਨਿੰਦਿਆ ਉਗਾਂਦੇ ਹਨ।

**ਬਾਲਕੋ ! ਸੰਸਾਰ ਵਿਚ ਕਾਮਿਆਂ ਦਾ ਬੜਾ ਉੱਚਾ**

ਦਰਜਾ ਹੈ। ਕਾਮੇ ਸੰਸਾਰ ਨੂੰ ਸੋਹਣਾ ਬਣਾਉਂਦੇ ਹਨ। ਕਾਮੇ ਕਪੜੇ ਦੇਂਦੇ ਹਨ। ਕਾਮੇ ਭੋਜਨ ਪਹੁੰਚਾਂਦੇ ਹਨ। ਕਾਮੇ ਫਲ ਤੇ ਸਬਜ਼ੀਆਂ ਵੀ ਮਨੁੱਖ ਲਈ ਉਗਾਂਦੇ ਹਨ। ਇਸ ਸਮੇਂ ਵਿਚ ਕਾਮੇ ਹੋਰ ਵੀ ਲਾਭਵੰਦ ਕੰਮ ਸਿੱਖ ਗਏ ਹਨ। ਮੋਟਰਾਂ, ਗਡੀਆਂ, ਹਵਾਈ ਜਹਾਜ਼ ਤੇ ਪਾਣੀ ਵਾਲੇ ਜਹਾਜ਼ ਵੀ ਕਾਮੇ ਬਨਾਉਣੇ ਸਿੱਖ ਗਏ ਹਨ। ਪੜ੍ਹਾਈ ਦੀਆਂ ਪੁਸਤਕਾਂ ਤੇ ਅਖਬਾਰ ਵੀ ਕਾਮੇ ਹੀ ਸਾਨੂੰ ਦੇਂਦੇ ਹਨ।

ਸੁਚੇ ਕਾਮੇ ਨੂੰ ਸਦਾ ਮਾਣ ਮਿਲਦਾ ਹੈ। ਗੁਰੂ ਨਾਨਕ ਦੇਵ ਜੀ ਲਾਲੋ ਕਿਰਤੀ ਦਾ ਪ੍ਰਸ਼ਾਦਾ ਪਸੰਦ ਕੀਤਾ। ਭਾਗੋ ਦੇ ਪੂੜੇ ਤੇ ਪੂੜੀਆਂ ਨੂੰ ਨਿੰਦਿਆ। ਗੁਰੂ ਗੋਬਿੰਦ ਸਿੰਘ ਜੀ ਹੱਥੀਂ ਕੰਮ ਨਾ ਕਰਨ ਵਾਲੇ ਪਾਸੋਂ ਜਲ ਨਾ ਛਕਿਆ। ਗੁਰੂ ਰਾਮ ਸਿੰਘ ਜੀ ਸਾਧਾਂ ਦਾ ਖੂਹ ਤੇ ਇਸ਼ਨਾਨ ਕਰਾਇਆ ਕਰਦੇ ਸਨ। ਗਾਂਧੀ ਜੀ ਚਰਖਾ ਕਤਿਆ ਕਰਦੇ ਸਨ। ਸਤਿਗੁਰੂ ਜਗਜੀਤ ਸਿੰਘ ਜੀ ਤੇ ਮਹਾਰਾਜ ਬੀਰ ਸਿੰਘ ਜੀ ਮੇਲਿਆਂ ਤੇ ਸੰਗਤ ਦੇ ਜੂਠੇ ਭਾਂਡੇ ਮਾਂਜਿਆ ਕਰਦੇ ਸਨ।

ਬਾਲਕੋ ! ਕਿਰਤ ਬੜੀ ਚੰਗੀ ਦਾਤ ਹੈ। ਦਸਾਂ ਨਵ੍ਹਾਂ ਦੀ ਕਿਰਤ ਮਾਣ ਦਵਾਉਂਦਾ ਹੈ। ਦਸਾਂ ਨਵ੍ਹਾਂ ਦੀ ਕਿਰਤ ਰੱਬ ਨੂੰ ਵੀ ਮਿਲਾ ਦੇਂਦੀ ਹੈ।

ਸਿਆਣਿਆਂ ਠੀਕ ਆਖਿਆ ਹੈ:

ਹੱਥ ਕਾਰ ਵਲ।
ਚਿੱਤ ਯਾਰ ਵਲ।

ਸੁਚਾ ਕਾਮਾ—ਨੇਕ ਕਮਾਈ ਕਰਨ ਵਾਲਾ, ਕਿਸੇ ਦਾ ਹੱਕ ਨਾ ਮਾਰਨ ਵਾਲਾ।

ਹੱਥ ਕਾਰ ਵਲ, ਚਿਤ ਯਾਰ ਵਲ—ਹੱਥਾਂ ਨਾਲ ਕੰਮ ਕਰੋ, ਦਿਲ ਵਿਚ ਰੱਬ ਨੂੰ ਯਾਦ ਕਰੋ।

### ਪ੍ਰਸ਼ਨ

(1) ਕਾਮੇ ਦੇ ਕੀ ਕੀ ਗੁਣ ਹੋਣੇ ਚਾਹੀਦੇ ਹਨ?
(2) ਭਾਈ ਲਾਲੋ ਦੀ ਸਾਖੀ ਸੁਣਾਓ।

## ਆਜ਼ਾਦੀ ਦੀ ਕਹਾਣੀ!

ਕਚਹਿਰੀਆਂ ਬਾਈਕਾਟ ਕਾਂਗਰਸ ਅਸੂਲਾਂ

ਭਾਰਤ ਆਪੋ ਵਿਚ ਦੀ ਫੁਟ ਕਾਰਨ ਗੁਲਾਮ ਹੋ ਗਿਆ, ਪਹਿਲਾਂ ਮੁਸਲਮਾਨਾਂ ਰਾਜ ਕੀਤੀ। ਫੇਰ ਅੰਗ੍ਰੇਜ਼ ਆਏ। ਮੁਸਲਮਾਨਾਂ ਤੋਂ ਛੁਟਕਾਰਾ ਪਾਉਣ ਵਾਸਤੇ, ਮਹਾਰਾਣਾ ਪ੍ਰਤਾਪ, ਸ਼ਿਵਾ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ, ਦੇਸ਼ ਨੂੰ ਉਭਾਰਿਆ ਤੇ ਲੜਾਈਆਂ ਲੜੀਆਂ। ਦੇਸ਼ ਵਾਸਤੇ ਸਿੱਖ

ਨੌਜਵਾਨਾਂ, ਬਿਰਧਾਂ, ਬਾਲਕਾਂ ਅਤੇ ਇਸਤ੍ਰੀਆਂ ਸ਼ਹੀਦੀਆਂ ਪਾਈਆਂ।

ਅੰਗ੍ਰੇਜ਼ਾਂ ਤੋਂ ਖਲਾਸੀ ਪਾਉਣ ਲਈ 1857 ਵਿਚ ਇਕ ਲੜਾਈ ਲੜੀ ਗਈ। ਉਸ ਵਿਚ ਰਾਣੀ ਝਾਂਸੀ, ਤਾਂਤੀਆ ਤੇ ਹੋਰ ਦੇਸ਼ ਭਗਤਾਂ ਹਿੱਸਾ ਲਿਆ ਮਗਰ ਜਿਤ ਨਾ ਹੋਈ। ਸਤਿਗੁਰੂ ਰਾਮ ਸਿੰਘ ਜੀ ਦੇਸ਼ ਨੂੰ ਲੜਾਈ ਦਾ ਨਵਾਂ ਰਾਹ ਦਸਿਆ। ਉਹ ਸੀ ਬਾਈਕਾਟ। ਸਕੂਲਾਂ ਦਾ ਬਾਈਕਾਟ। ਕਚਹਿਰੀਆਂ ਦਾ ਬਾਈਕਾਟ। ਬਦੇਸੀ ਵਸਤਾਂ ਦਾ ਬਾਈਕਾਟ। ਅੰਗ੍ਰੇਜ਼ ਕੰਬ ਉਠਿਆ। ਉਸ ਨਾਮਧਾਰੀਆਂ ਨੂੰ ਫਾਹੇ ਲਾਇਆ। ਉਸ ਕੂਕਿਆਂ ਨੂੰ ਤੋਪਾਂ ਨਾਲ ਉਡਾਇਆ। ਸਤਿਗੁਰਾਂ ਨੂੰ ਪ੍ਰਦੇਸ ਭੇਜ ਦਿੱਤਾ।

ਉਸ ਪਿਛੋਂ ਕਾਂਗਰਸ ਆਈ। ਉਸ ਵੀ ਸਤਿਗੁਰਾਂ ਦੇ ਅਸੂਲਾਂ ਨੂੰ ਸਾਹਮਣੇ ਰਖਕੇ ਲੜਾਈ ਲੜੀ। ਇਸ ਦੇ ਵਡੇ ਵਡੇ ਸੂਰਮੇ ਤਿਲਕ ਜੀ, ਮਹਾਤਮਾਂ ਗਾਂਧੀ, ਜਵਾਹਰ ਲਾਲ, ਸ੍ਰ. ਪਟੇਲ, ਮੌਲਾਨਾ ਆਜ਼ਾਦ, ਸ੍ਰ. ਭਗਤ ਸਿੰਘ ਤੇ ਸੁਭਾਸ਼ ਜੀ ਸਨ। ਇਸਦੇ ਨਾਲ ਨਾਲ ਦੇਸ਼ ਦੀਆਂ ਵੱਖ ਵੱਖ ਪਾਰਟੀਆਂ ਵੀ ਕਾਂਗਰਸ ਦੀ ਮਦਦ ਕੀਤੀ। ਹਿੰਦੂਆਂ, ਸਿੱਖਾਂ, ਮੁਸਲਮਾਨਾਂ ਵੀ ਹਿੱਸਾ ਪਾਇਆ ਤੇ 1947 ਨੂੰ ਭਾਰਤ

ਆਜ਼ਾਦ ਹੋ ਗਿਆ। ਹੁਣ ਅਸੀਂ ਆਜ਼ਾਦ ਹਾਂ।

ਫੁਟ—ਬੇ-ਇਤਫਾਕੀ।
ਉਭਾਰਿਆ—ਖਿਆਲ ਕਰਾਇਆ, ਪ੍ਰੇਰਨਾ ਦਿਤੀ।
ਪਾਰਟੀਆਂ—ਜਥੇਬੰਦੀਆਂ।

## ਪ੍ਰਸ਼ਨ

(1) ਦੇਸ਼ ਨੂੰ ਆਜ਼ਾਦ ਕਰਾਉਣ ਵਾਲੇ ਮਹਾਂ ਪੁਰਸ਼ਾਂ ਦੇ ਨਾਉਂ ਦਸੋ।
(2) ਸਿੱਖਾਂ ਦੀਆਂ ਕੁਰਬਾਨੀਆਂ ਵਰਨਣ ਕਰੋ।

## ਵਡੀਆਂ ਗੱਲਾਂ

ਸਰਾਫੀ ਗਰੀਬਣੀ ਗਵਾਂਢੀ

ਛਜੂ ਜੀ ਇਕ ਭਗਤ ਸਨ। ਉਹ ਗੁਰੂ ਅਰਜਨ ਦੇਵ ਜੀ ਦੇ ਪ੍ਰੇਮੀ ਸਨ। ਉਹ ਲਾਹੌਰ ਰਹਿੰਦੇ ਸਨ। ਉਹ ਬੜੇ ਪਰ-ਉਪਕਾਰੀ ਸਨ। ਪਹਿਲੇ ਪਹਿਲ ਉਹ ਸਰਾਫ਼ੀ ਦੀ ਦੁਕਾਨ ਕਰਿਆ ਕਰਦੇ ਸਨ।

ਇਕ ਵੇਰ ਦੀ ਗੱਲ ਹੈ ਇਕ ਗਰੀਬਣੀ ਦੀ ਲੜਕੀ ਬੀਮਾਰ ਹੋ ਗਈ। ਬੜੀ ਬੀਮਾਰ ਹੋ ਗਈ। ਉਸ ਕੋਲ ਕੇਵਲ ਇਕ ਰੁਪਿਆ ਸੀ। ਉਹ ਰੁਪਿਆ ਵੀ ਖੋਟਾ। ਉਹ ਵਿਚਾਰੀ ਉਸੇ ਰੁਪਏ ਨੂੰ ਲੈ ਕੇ

ਬਾਜ਼ਾਰ ਗਈ। ਦਵਾਈ ਵਾਸਤੇ ਗਈ। ਭਲਾ ਖੋਟਾ ਰੁਪਿਆ ਕੌਣ ਲਵੇ। ਉਸ ਗਰੀਬਣੀ ਸਾਰਾ ਬਾਜ਼ਾਰ ਫਿਰਿਆ ਕਿਤੋਂ ਭਾਨ ਨਾ ਲਭਾ।

ਫਿਰਦੀ ਫਿਰਦੀ ਭਗਤ ਜੀ ਪਾਸ ਗਈ। ਉਸ ਕਿਹਾ: 'ਭਗਤ ਜੀ! ਮੈਨੂੰ ਭਾਨ ਚਾਹੀਦੀ ਹੈ। ਤੁਹਾਡੇ ਕੋਲ ਹੈ? ਮੇਰੀ ਬੀਬੀ ਬੀਮਾਰ ਹੈ। ਮੈਂ ਦਵਾਈ ਲੈਣੀ ਹੈ।' ਛਜੂ ਕਿਹਾ: 'ਬੀਬੀ ਲਿਆ ਵੇਖਦਾ ਹਾਂ।' ਬੁਢੜੀ ਭਾਨ ਲੈ, ਦਵਾਈ ਲੈ ਆਈ।

ਆਂਢੀਆਂ ਗਵਾਂਢੀਆਂ ਛਜੂ ਨੂੰ ਕਿਹਾ: ਭਗਤ ਜੀ! ਇਹ ਰੁਪਿਆ ਖੋਟਾ ਹੈ। ਬੁਢੜੀ ਤੁਹਾਨੂੰ ਠੱਗ ਲੈ ਗਈ ਛਜੂ ਉੱਤਰ ਦਿਤਾ: 'ਭਲਿਓ ਲੋਕੋ! ਉਹ ਗਰੀਬਣੀ ਸੀ। ਉਸਦਾ ਕਿਰਤ ਕਮਾਈ ਦਾ ਰੁਪਿਆ ਸੀ। ਉਸਨੂੰ ਲੜਕੀ ਦੀ ਦਵਾਈ ਵਾਸਤੇ ਲੋੜ ਸੀ। ਉਸਦੀ ਲੋੜ ਪੂਰੀ ਕਰਨੀ ਸੀ। ਇਹ ਮੈਨੂੰ ਖੋਟਾ ਨਹੀਂ ਜਾਪਦਾ। ਖਰਾ ਹੈ, ਖਰਾ, ਸੋਲਾਂ ਆਨੇ ਖਰਾ।

ਗਵਾਂਢੀ ਚੁਪ ਹੋ ਗਏ। ਭਗਤ ਜੀ ਆਪਣੇ ਕੰਮ ਲਗ ਗਏ। ਬਾਣੀ ਠੀਕ ਆਖਿਆ ਹੈ:

ਭਗਤਾਂ ਤੇ ਸੈਸਾਰੀਆਂ, ਜੋੜ ਕਦੇ ਨਾ ਆਇਆ।

ਸਰਾਫੀ—ਸੋਨੇ ਚਾਂਦੀ ਦਾ ਕੰਮ ਕਰਨ ਵਾਲੇ

### ਪ੍ਰਸ਼ਨ

ਇਸ ਵਾਰਤਾ ਨੂੰ ਜ਼ਬਾਨੀ ਸੁਣਾਓ। ਇਸ ਤੋਂ ਕੀ ਸਿਖਿਆ ਮਿਲਦੀ ਹੈ।

## ਬਿਨਾ ਬੇੜੀ ਝਨਾਂ ਪਾਰ

ਇਕ ਵੇਰ ਸਤਿਗੁਰੂ ਜੀ ਗੁਰੂ ਬਾਲਕ ਸਿੰਘ ਜੀ ਦੇ ਦਰਸ਼ਨ ਕਰਨ ਗਏ। ਵਾਪਸ ਮੁੜ, ਮਸਤਾਨੇ ਹੋ ਗਏ। ਸੰਗੀ ਸਾਖੀਆਂ ਨੂੰ ਛਡ ਇੱਕਲੇ ਹੀ ਮੁੜ ਆਏ, ਅਗੇ ਦਰਿਆ ਝਨਾਂ ਆ ਗਿਆ। ਕੰਢੇ ਤੇ ਬੇੜੀ ਤਿਆਰ ਸੀ। ਮਲਾਹ ਬੇੜੀ ਭਰ ਚੁਕਾ ਸੀ। ਗੁਰੂ ਜੀ ਕਿਹਾ, 'ਭਲਿਆ ਲੋਕਾ! ਅਸਾਂ ਵੀ ਪਾਰ ਜਾਣਾ ਹੈ। ਬੇੜੀ ਨੂੰ ਰੋਕ ਲੈ।' ਮਲਾਹ ਸਤਿਗੁਰਾਂ ਨੂੰ ਕਮਲਾ ਰਮਲਾ ਜਾਣ ਕਹਿਣ ਲਗਾ, 'ਮਸਤਾਨਿਆਂ! ਤੂੰ ਠਹਿਰ, ਤੈਨੂੰ ਦੂਜੀ ਵੇਰ ਪਾਰ ਲੈ ਜਾਵਾਂਗਾ।' ਸਤਿਗੁਰੂ ਜੀ ਮੌਜ ਵਿਚ ਸਨ। ਕਹਿਣ ਲਗੇ : 'ਅਸੀਂ ਤੈਥੋਂ ਪਹਿਲੋਂ ਜਾਵਾਂਗੇ।' ਇਕ ਰੁਖ ਦੀ ਟਾਹਣੀ ਤੋੜ ਲਈ ਤੇ ਪਾਣੀ ਤੇ ਮਾਰੀ ਤੇ ਮੁਖੋਂ ਬਚਨ ਕੀਤਾ, 'ਵਰਨ ਦੇਵ! ਅਸੀਂ ਪਾਰ ਜਾਣਾ ਹੈ।' ਇਤਨਾ ਕਹਿ ਪਾਣੀ ਵਿਚ ਚਰਨ ਰਖ ਦਿਤੇ ਤੇ ਤੁਰ ਪਏ। ਬਸ! ਪਾਣੀ ਦਾ ਡਲ ਧਰਤੀ

ਦਾ ਡਲ ਬਣ ਗਿਆ। ਸਤਿਗੁਰੂ ਜੀ ਉਪਰ ਜਾ ਰਾਹੇ ਸਨ ਜਲ ਹੇਠ ਸੀ। ਬੇੜੀ ਦਾ ਮਲਾਹ ਤੇ ਪੂਰ ਹਕੇ-ਬਕੇ ਸਨ ਤੇ ਮਨ ਵਿਚ ਕਹਿ ਰਿਹਾ ਸੀ, 'ਇਹ ਤਾਂ ਆਪ ਅੱਲਾ ਹੈ! ਇਹਨੂੰ ਨਰਾਜ਼ ਕਿਉਂ ਕੀਤਾ।' ਬੇੜੀ ਅਧ-ਵਿਚਾਲੇ ਸੀ ਤੇ ਸਤਿਗੁਰੂ ਜੀ ਪਾਰ ਜਾ ਚੁਕੇ ਸਨ। ਦੂਜੇ ਬੰਨੇ ਦੇ ਮੁਸਾਫਰਾਂ ਨੇ ਚਰਨਾਂ ਤੇ ਸੀਸ ਰਖ, ਖੁਸ਼ੀਆਂ ਲਈਆਂ। ਸਤਿਗੁਰੂ ਜੀ ਅਗੇ ਨਿਕਲ ਗਏ।

ਮਲਾਹ—ਬੇੜੀ ਚਲਾਣ ਵਾਲਾ।
ਵਰਨ ਦੇਵ—ਪਾਣੀ ਦਾ ਦੇਵਤਾ।
ਪੂਰ—ਬੇੜੀ ਦੇ ਸਵਾਰ।
ਹਕੇ ਬਕੇ—ਹੈਰਾਨ।

## ਪ੍ਰਸ਼ਨ

ਬੇੜੀ ਦਾ ਮਲਾਹ ਤੇ ਪੂਰ ਹਕੇ-ਬਕੇ ਕਿਉਂ ਹੋਏ। ਸਤਿਗੁਰਾਂ ਦਰਿਆ ਕਿਸਤਰਾਂ ਪਾਰ ਕੀਤਾ।

# ਨਿਹੰਗ ਦੇ ਵਲ ਕਢਣੇ

ਚੀਨੀ ਵਾਲੇ ਪਾਤਸ਼ਾਹ ਸ੍ਰੀ ਅੰਮ੍ਰਿਤਸਰ ਦੀਆਂ ਸੰਗਤਾਂ ਨੂੰ ਤਾਰ ਰਹੇ ਸਨ। ਬੜਾ ਭਾਰੀ ਦੀਵਾਨ

ਲਗਾ ਹੋਇਆ ਸੀ। ਮਸਤਾਨਿਆਂ ਦੀਆਂ 'ਕੂਕਾਂ ਖਿਚਾਂ ਪਾ ਰਹੀਆਂ ਸਨ। ਇਕ ਈਰਖਾਲੂ ਨਿਹੰਗ ਸੜਿਆ ਬਲਿਆ ਆਇਆ ਤੇ ਵਿੰਗੀ-ਟੇਢੀ ਲਕੜੀ ਦੀਵਾਨ ਵਿਚ ਲਿਆ ਸੁਟੀ ਤੇ ਮੂੰਹੋਂ ਆਖਿਆ : "ਲੈ ਤਰਖਾਣਾਂ ! ਮੇਰੀ ਲਕੜੀ ਸਿਧੀ ਕਰ ਦੇਹ। ਨਿਹੰਗ ਸਿੰਘ ਦਾ ਇਤਨਾ ਰੁੱਖਾ ਬੋਲ ਸੁਣ ਸੰਗਤਾਂ ਨੂੰ ਬੀਰ-ਰਸ ਚੜ੍ਹ ਗਿਆ। ਮਗਰ ਸਤਿਗੁਰਾਂ ਸਭ ਨੂੰ ਸ਼ਾਂਤ ਕਰ ਦਿਤਾ। ਵਿੰਗੀ ਲਕੜੀ ਹੱਥ ਵਿਚ ਫੜ ਲਈ, ਉਪਰ ਹੱਥ ਫੇਰਨਾ ਸ਼ੁਰੂ ਕਰ ਦਿਤਾ। ਗਰੀਬ ਨਿਵਾਜ ਜਿਉਂ ਜਿਉਂ ਹੱਥ ਫੇਰਦੇ ਗਏ। ਵਿੰਗੀ ਲਕੜੀ ਸਿਧੀ ਹੁੰਦੀ ਗਈ ਤੇ ਅੰਮ੍ਰਿਤ ਡਲ੍ਹਕਦੇ ਨੇਤਰਾਂ ਨਾਲ ਨਿਹੰਗ ਸਿੰਘ ਵਲ ਤਕਿਆ ਸ਼ਹਿਦ ਨਾਲੋਂ ਮਿਠੇ ਬਚਨਾਂ ਨਾਲ ਕਿਹਾ : 'ਸਿੰਘ ਸਾਹਿਬ ! ਮੈਂ ਤਾਂ ਆਇਆ ਹੀ ਲੋਕਾਂ ਦੇ ਵਲ ਕਢਣ ਹਾਂ।' ਇੰਨੇ ਸ਼ਬਦ ਮੁਖਾਰਬਿੰਦ ਤੋਂ ਨਿਕਲਣੇ ਹੀ ਸਨ ਕਿ ਨਿਹੰਗ ਸਿੰਘ ਵੈਰਾਗੀ ਹੋ ਗਿਆ, ਧਰਤੀ ਤੇ ਲੇਟਣ ਲਗ ਪਿਆ। ਦੁਮਾਲਾ ਔਹ ਜਾ ਪਿਆ ਚਕਰ ਰਿੜ੍ਹਨ ਲਗ ਪਏ। ਦੀਵਾਨ ਵਿਚ ਮਸਤੀ ਛਾ ਗਈ, ਜਦ ਸੁਰਤ ਹੇਠਾਂ ਉਤਰੀ ਤਾਂ ਹੱਥ ਜੋੜ ਖੜ੍ਹਾ ਹੋ ਗਿਆ ਤੇ ਭੁਲ ਬਖਸ਼ਾਉਣ ਲਗਾ ਅਰਜ ਕੀਤੀ : 'ਹੇ ਦੀਨ ਦਿਆਲ ! ਮੈਨੂੰ ਭੁਲੜ ਨੂੰ ਬਖਸ਼ੋ ! ਮੈਨੂੰ ਕੁਰਾਹੇ ਜਾਂਦਿਆਂ ਨੂੰ ਰਾਹੇ ਪਾਓ। ਬਖਸ਼ ! ਬਖਸ਼ !! ਬਖਸ਼ !!!

ਸਤਿਗੁਰਾਂ ਨਾਮ ਦੇ ਜਹਾਜ਼ ਤੇ ਚੜ੍ਹਾ ਬੇੜਾ ਪਾਰ ਕਰ ਦਿਤਾ।

ਈਰਖਾਲੂ—ਈਰਖਾ ਕਰਨ ਵਾਲਾ।
ਰੁੱਖਾ—ਨਾ ਸੁਖਾਵਾਂ।
ਬੀਰ ਰਸ—ਕਰੋਧ ਭਰਿਆ ਜੋਸ਼।
ਸ਼ਾਂਤ—ਠੰਢਿਆਂ।
ਨੇਤਰਾਂ—ਅੱਖਾਂ।
ਵਲ ਕਢਣਾ—ਸਿਧਾ ਕਰਨਾ।
ਮੁਖਾਰਬਿੰਦ—ਮੁਖ।

## ਪ੍ਰਸ਼ਨ

(1) ਨਿਹੰਗ ਨੇ ਸਤਿਗੁਰਾਂ ਨੂੰ ਕੀ ਕਿਹਾ।
(2) ਸੰਗਤਾਂ ਨੂੰ ਬੀਰ ਰਸ ਕਿਉਂ ਚੜ੍ਹਿਆ।
(3) ਨਿਹੰਗ ਸਿੰਘ ਬੈਰਾਗੀ ਕਿਉਂ ਹੋਇਆ।

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

# ਨਾਮਧਾਰੀ

ਨਾਮਧਾਰੀ ਸਿੰਘ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਦਾ ਸੁੱਚਾ ਤੇ ਸੱਚਾ ਸਿੱਖ ਹੈ। ਉਸਦੀ ਸੀਸ ਦੇ ਸਿੱਧੀ ਸਵੇਤ ਗੁਰਮੁਖੀ ਦਸਤਾਰ, ਸਵੇਤ ਵਸਤਰ, ਗਲ ਉਨ ਦੀ ਮਾਲਾ, ਪੈਰੀਂ ਪਊਏ, ਆਸਣ ਡੋਰੀ ਤੇ ਗੜਬਾ ਪਹਿਚਾਣ ਹੈ। ਉਹ ਗੁਰਬਾਣੀ ਦੇ ਅਧਾਰ ਤੇ ਦੇਹਧਾਰੀ ਗੁਰੂ ਦਾ ਕਾਇਲ ਹੈ। ਗੁਰੂ ਹੀ ਉਸਦਾ ਈਮਾਨ ਹੈ ਤੇ ਗੁਰੂ ਹੀ ਸਮਾਜਕ ਰਾਹਨੁਮਾ ਤੇ ਗੁਰੂ ਹੀ ਰਾਜਸੀ ਨੇਤਾ। ਮੁਕਦੀ ਗਲ ਨਾਮਧਾਰੀ ਦਾ ਜੀਵਨ ਗੁਰੂ ਦੇ ਚੁਗਿਰਦੇ ਘੁਮਦਾ ਹੈ ਤੇ ਨਾਮਧਾਰੀ ਦਾ ਖਾਣ ਪੀਣ, ਰਹਿਣ ਸਹਿਣ ਸਭ ਗੁਰੂ ਅਨੁਸਾਰ ਹੈ।

ਉਹ ਹਿੰਦੂ ਸਿੱਖ ਵਿਚਾਲੇ ਕੋਈ ਲੀਕ ਨਹੀਂ ਮੰਨਦਾ ਉਹ ਭਗਵਾਨ ਰਾਮ ਤੇ ਭਗਵਾਨ ਕ੍ਰਿਸ਼ਨ ਨੂੰ ਪੂਰਾ ਪੂਰਾ ਸਤਿਕਾਰ ਦੇਂਦਾ ਹੈ। ਰੱਬੀ ਬਾਣੀ ਨੇ ਸਪੱਸ਼ਟ ਦਰਸਾਇਆ ਹੈ:

ਸਤਿਜੁਗ ਤੈ ਮਾਣਿਓ ਛਲਿਓ ਬਲਿ ਬਾਵਨ ਭਾਇਓ
ਤ੍ਰੇਤੈ ਤੈ ਮਾਣਿਓ ਰਾਮੁ ਰਘੁਵੰਸ ਕਹਾਇਓ।

ਦੁਆਪੁਰਿ ਕ੍ਰਿਸ਼ਨ ਮੁਰਾਰਿ ਕੰਸ ਕਿਰਤਾਰਥ ਕੀਓ ।
ਉਗ੍ਰਸੈਣ ਕਉ ਰਾਜੁ ਅਭੈ ਭਗਤਹ ਜਨ ਦੀਓ ।
ਕਲਿਜੁਗ ਪ੍ਰਮਾਣ ਨਾਨਕ ਗੁਰੂ ਅੰਗਦ ਅਮਰ ਕਹਾਇ ।
ਸ੍ਰੀ ਗੁਰੂ ਰਾਜੁ ਅਬਿਚਲ ਅਟਲੁ ਆਦਿ ਪੁਰਖ
ਫੁਰਮਾਇਓ ।7। ਪੰਨਾ 1390

ਨਾਮਧਾਰੀ ਸਮੂਹ ਗੁਰੂ ਸਾਹਿਬਾਨ ਦੇ ਜੀਵਨ ਨੂੰ ਪੜ੍ਹ ਘੋਖ ਆਪਣੇ ਆਪ ਨੂੰ ਸਮੇਂ ਦੇ ਮਾਲਿਕ ਦੇ ਆਦੇਸ਼ ਅਨੁਸਾਰ ਚਲਣ ਨੂੰ ਮੁਖ ਕਰਤਵ ਸਮਝਦਾ ਹੈ ।

ਗੁਰੂ ਸਾਹਿਬਾਨ :-

## ਸ੍ਰੀ ਗੁਰੂ ਨਾਨਕ ਦੇਵ ਜੀ

ਨਾਮ ਜਪੋ, ਵੰਡ ਛਕੋ, ਧਰਮ ਦੀ ਕਿਰਤ ਆਪ ਜੀ ਦਾ ਉਪਦੇਸ਼ ਸੀ। ਆਪ ਜੀ ਏਸੇ ਮਿਸ਼ਨ ਨੂੰ ਮੁਖ ਰਖ ਅਰਬ, ਈਰਾਨ, ਕਸ਼ਮੀਰ, ਢਾਕਾ ਬੰਗਾਲ ਤੇ ਲੰਕਾ ਤਕ ਯਾਤਰਾ ਕੀਤੀ ਸਜਣ ਠੱਗ ਕੌਡਾ ਰਾਖਸ਼ ਦੇਵਲੂਤ ਵਰਗਿਆਂ ਤੋਂ ਮਾਸ ਖਾਣਾ ਛੁੜਾਇਆ ਤੇ ਸੱਚ ਦਾ ਉਪਦੇਸ਼ ਦਿੱਤਾ। ਆਪ ਨੇ ਅਜਿਤੇ ਰੰਧਾਵੇ ਨੂੰ ਸਾਰਾ ਕਲਿਜੁਗ ਭੋਗਣ ਦਾ ਵਚਨ ਦਿਤਾ। ਆਪ ਜੀ ਨੇ ਕਰੜੀ ਅਜਮਾਇਸ਼

ਪਿਛੋਂ ਭਾਈ ਲਹਿਣੇ ਨੂੰ ਗੁਰਗੱਦੀ ਸੌਂਪੀ। ਇਹ ਇੱਕ ਨਵੀਂ ਰੀਤੀ ਸੀ। ਜਦ ਆਪ ਜੋਤੀ ਜੋਤ ਸਮਾਏ ਤਾਂ ਹਿੰਦੂ ਤੇ ਮੁਸਲਮਾਨਾਂ ਵਿੱਚ ਟਕਰਾਵ ਹੋ ਗਿਆ। ਹਿੰਦੂ ਕਹਿਣ ਸਾਡਾ ਗੁਰੂ, ਮੁਸਲਮਾਨ ਕਹਿਣ ਸਾਡਾ ਪੀਰ। ਅੰਤ ਵੇਖਿਆ ਤਾਂ ਦੇਹ ਨਜ਼ਰੀ ਨਾ ਆਈ। ਉਪਰਲੀ ਚਾਦਰ ਪਾੜ ਅੱਧੀ ਮੁਸਲਮਾਨਾਂ ਲੈ ਦਫਨਾ ਦਿਤੀ। ਅਧੀ ਹਿੰਦੂਆਂ ਲੈ ਸੰਸਕਾਰ ਕਰ ਦਿਤਾ। ਆਪ ਜੀ ਦੀ ਰਚਨਾ ਦਾ ਨਮੂਨਾ ਇਉਂ ਹੈ ੧ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ।

## ਗੁਰੂ ਅੰਗਦ ਦੇਵ ਜੀ

ਆਪ ਜੀ ਨੇ ਸ਼੍ਰੀ ਗੁਰੂ ਨਾਨਕ ਦੇਵ ਜੀ ਦੀ ਜੀਵਨੀ ਲਿਖਾਈ ਜਿਹੜੀ ਭਾਈ ਬਾਲੇ ਵਾਲੀ ਜਨਮ ਸਾਖੀ ਪ੍ਰਸਿੱਧ ਹੈ। ਗੁਰੂ ਨਾਨਕ ਦੇਵ ਜੀ ਦਾ ਬਚਨ ਮੰਨ ਜਾ ਖੰਡੂਰ ਡੇਰਾ ਲਾਇਆ ਇਨ੍ਹਾਂ ਦੇ ਲੰਗਰ ਵਿਚ ਅੰਮ੍ਰਿਤ ਵਰਗਾ ਪ੍ਰਸਾਦਿ ਮਿਲਦਾ ਸੀ। ਇਨ੍ਹਾਂ ਦੀ ਬਾਣੀ ਦਾ ਨਮੂਨਾ ਹੈ :-

"ਜੇ ਸਉ ਚੰਦਾ ਉਗਵਹਿ, ਸੂਰਜ ਚੜਿਹ ਹਜਾਰ
ਏਤੇ ਚਾਨਣ ਹੋਦਿਆਂ ਗੁਰ ਬਿਨ ਘੋਰ ਅੰਧਾਰ।"

# ਸ੍ਰੀ ਗੁਰੂ ਅਮਰਦਾਸ ਜੀ

ਗੁਰੂ ਜੀ ਗੁਰੂ ਨਾਨਕ ਦੇਵ ਜੀ ਦੇ ਤਖਤ ਤੇ ਬੈਠਣ ਤੋਂ ਪਹਿਲਾਂ 22 ਵੇਰ ਗੰਗਾ ਗਏ। ਇਨ੍ਹਾਂ ਹੱਥੋਂ ਇਕ ਬ੍ਰਹਮਚਾਰੀ ਇਸ ਵਾਸਤੇ ਪ੍ਰਸਾਦਿ ਨਾ ਲਿਆ ਕਿਉਂਕਿ ਇਨ੍ਹਾਂ ਗੁਰੂ ਧਾਰਨ ਨਹੀਂ ਕੀਤਾ ਹੋਇਆ ਸੀ। ਆਪ ਜੀ ਗੁਰੂ ਅੰਗਦ ਦੇਵ ਜੀ ਦੀ ਸੇਵਾ ਵਿਚ ਆਏ ਤਾਂ ਭਾਰੀ ਸੇਵਾ ਕੀਤੀ। ਇਸ ਸੇਵਾ ਬਦਲੇ ਇਨ੍ਹਾਂ ਨੂੰ ਗੁਰੂ ਅੰਗਦ ਜੀ ਨਿਥਾਵਿਆਂ ਦੀ ਥਾਂ, ਨਿਉਟਿਆਂ ਦੀ ਓਟ ਕਰ ਸਤਿਕਾਰਿਆ। ਆਪ ਗੁਰੂ ਜੀ ਦਾ ਹੁਕਮ ਕਰ ਕੇ ਗੋਇੰਦਵਾਲ ਚਲੇ ਗਏ। ਇਨ੍ਹਾਂ ਦਾ ਮਾਣ ਸਤਿਕਾਰ ਵਧਿਆ। ਗੁਰੂ ਅੰਗਦ ਦੇਵ ਜੀ ਦੇ ਪੁਤਰ ਇਨ੍ਹਾਂ ਦੀ ਸੋਭਾ ਸਹਾਰ ਨਾ ਸਕੇ ਤਾਂ ਭਰੇ ਦਰਬਾਰ ਵਿਚ ਦਾਤੂ ਤੇ ਦਾਸੂ ਲੱਤ ਮਾਰੀ ਪਰ ਗੁਰੂ ਜੀ ਨਿਮਰਤਾ ਨਾਲ ਉਹਨਾਂ ਦੇ ਪੈਰ ਘੁਟਣ ਲਗੇ। ਉਨ੍ਹਾਂ ਦੇ ਲੰਗਰ ਵਿਚੋਂ ਹਰੇਕ ਨੂੰ ਪ੍ਰਸਾਦਿ ਮਿਲਦਾ ਸੀ। ਇਹ ਜੋ ਲੰਗਰ ਵਾਸਤੇ ਆਉਂਦਾ ਸਭ ਵਰਤਾ ਦੇਂਦੇ। ਇਨ੍ਹਾਂ ਨੇ ਗੁਰੂ ਘਰ ਦੀ ਬੜੀ ਸੇਵਾ ਕੀਤੀ ਤੇ ਗੁਰੂ ਜੀ ਇਨ੍ਹਾਂ ਦੀ ਸੇਵਾ ਤੇ ਪ੍ਰਸੰਨ ਹੋ ਗੁਰ-ਗੱਦੀ ਦਾ ਮਾਲਿਕ ਬਣਾ ਦਿਤਾ ਆਪ ਜੀ ਦੀ ਬਾਣੀ

ਗੁਰੂ ਜੀ ਦੀ ਮਹਿਮਾ ਨਾਲ ਭਰੀ ਪਈ ਹੈ।

"ਸਤਿਗੁਰ ਤੇ ਜੋ ਮੁਹੁ ਫੇਰੇ, ਓਇ ਭ੍ਰਮੰਦੇ ਨ ਟਿੰਕੰਨਿ।

ਧਰਿਤ ਅਸਮਾਨ ਨ ਝਲਦੀ ਵਿਚਿ ਵਿਸਟਾ ਪਏ ਪਚੰਨਿ।"

## ਗੁਰੂ ਰਾਮਦਾਸ ਜੀ

ਗੁਰੂ ਜੀ ਸ੍ਰੀ ਅੰਮ੍ਰਿਤਸਰ ਵਸਾਇਆ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਵਡੇ ਸਪੁੱਤਰ ਸ੍ਰੀ ਚੰਦ ਜੀ ਦਰਸ਼ਨਾਂ ਨੂੰ ਗਏ। ਤਾਂ ਗੁਰੂ ਜੀ ਉਨ੍ਹਾਂ ਦੀ ਚਰਨਾਂ ਨੂੰ ਦਾੜੀ ਨਾਲ ਪੂੰਝਣ ਲਗੇ। ਇਹ ਨਿਮਰਤਾ ਵੇਖ ਸਭ ਸੇਵਕ ਸਜਲ ਹੋ ਗਏ। ਇਹ ਬੜੇ ਵਿਦਵਾਨ ਸਨ। ਇਨ੍ਹਾਂ ਦੀ ਸੁੰਦਰ ਬਾਣੀ ਗੁਰੂ ਜੀ ਦੀ ਪਹਿਚਾਣ ਦਸਦੀ ਏ :-

"ਸਾ ਧਰਿਤ ਭਈ ਹਰਿਆਵਲੀ, ਜਿਥੇ ਮੇਰਾ ਸਤਿਗੁਰ ਬੈਠਾ ਆਇ।

ਸਾ ਜੰਤ ਭਈ ਹਰਿਆਵਲੇ, ਜਿਨੀ ਮੇਰਾ ਸਤਿਗੁਰੂ ਦੇਖਿਆ ਜਾਇ।

ਧੰਨੁ ਧੰਨੁ ਪਿਤਾ, ਧੰਨੁ ਧੰਨ ਕੁਲ ਧੰਨ ਧੰਨ ਸੁ ਜਨਨੀ ਜਿਨਿ ਗੁਰੂ ਲਿਆ ਜਮਾਇ।

ਧੰਨ ਧੰਨ ਗੁਰੂ ਜਿਨਿ ਨਾਮ ਅਰਾਧਿਆ।

ਆਪ ਤਰਿਆ ਜਿਨੀ ਡਿਠਾ ਤਿਨ ਲਏ ਛੁਡਾਏ ।

ਵਾਰ ਗਉੜੀ

## ਗੁਰੂ ਅਰਜਨ ਦੇਵ ਜੀ

ਗੁਰੂ ਅਰਜਨ ਦੇਵ ਜੀ ਬੜੇ ਵਿਦਵਾਨ ਸਨ । ਆਪ ਜੀ ਨੇ ਗੁਰੂ ਸਾਹਿਬਾਨ ਦੀ ਬਾਣੀ ਇਕੱਤਰ ਕਰ ਤੇ ਹੋਰ ਭਗਤਾਂ ਦੀ ਬਾਣੀ ਲੈ ਇਕ ਮਹਾਨ ਗ੍ਰੰਥ ਦੀ ਰਚਨਾ ਕੀਤੀ ਇਨ੍ਹਾਂ ਨੇ ਹਰਿਮੰਦਰ ਸਾਹਿਬ, ਸੰਤੋਖਸਰ, ਤਰਨਤਾਰਨ, ਛਿਹਰਟਾ ਆਦਿ ਕਈ ਸਥਾਨ ਬਣਵਾਏ । ਇਨ੍ਹਾਂ ਨੇ ਧਰਮ ਖਾਤਰ ਬਲੀਦਾਨ ਦਿਤਾ, ਜਿਸਦੀ ਮਿਸਾਲ ਘਟ ਹੀ ਮਿਲਦੀ ਹੈ। ਆਪ ਜੀ ਨੂੰ ਗਰਮੀਆਂ ਦੇ ਦਿਨੀਂ ਤਪਦੀ ਲੋਹ ਤੇ ਬਿਠਾ, ਗਰਮ ਰੇਤਾ ਸਰੀਰ ਤੇ ਪਾਇਆ ਗਿਆ ਉਬਲਦੀ ਦੇਗ ਵਿਚੋਂ ਉਬਾਲਿਆ, ਪਰ ਜਦ ਗਊ ਦੇ ਕੱਚੇ ਚੰਮ 'ਚ ਮੜਨ ਦੀ ਯੋਜਨਾ ਬਣੀ ਤਾਂ ਆਪ ਦਰਿਆ ਰਾਵੀ ਵਿਚ ਇਸ਼ਨਾਨ ਕਰਨ ਗਏ ਸੱਚ ਖੰਡ ਜਾ ਬਿਰਾਜੇ। ਉਸ ਅਸਥਾਨ ਤੇ ਇਕ ਮੰਦਰ ਲਾਹੌਰ ਵਿਚ ਅਜੇ ਵੀ ਖੜਾ ਹੈ। ਬਾਣੀ ਨਮੂਨਾ :

"ਲਖ ਖੁਸੀਆਂ ਪਾਤਿਸਾਹੀਆਂ ਜੇ ਸਤਿਗੁਰੂ ਨਦਰਿ ਕਰੇਇ।
ਨਿਮਖ ਏਕ ਹਰਿਨਾਮੁ ਦੇਇ, ਮੇਰਾ ਮਨੁ ਤਨੁ ਸੀਤਲੁ ਹੋਇ।
ਜਿਸ ਕਉ ਪੂਰਬਿ ਲਿਖਿਆ ਤਿਨਿ ਸਤਿਗੁਰ ਚਰਨ ਗਹੇ।
(ਪੰਨਾ 44)

## ਗੁਰੂ ਹਰਿਗੋਬਿੰਦ ਜੀ

ਗੁਰੂ ਹਰਿਗੋਬਿੰਦ ਜੀ ਬੜੇ ਸੂਰਮੇ, ਸੁੰਦਰ, ਤਲਵਾਰ ਦੇ ਧਨੀ ਤੇ ਬਾਣੀ ਦੇ ਰਸੀਏ ਸਨ। ਆਪਨੇ ਮੁਗਲਾ ਨਾਲ 4 ਜਗ ਕੀਤੇ ਪਰ ਮੁਲਕਗੀਰੀ ਵਾਸਤੇ ਨਹੀਂ, ਸਗੋਂ ਦੇਸ਼ ਧਰਮ ਦੀ ਰਖਿਆ ਖਾਤਰ। ਹਰ ਜੰਗ ਵਿਚ ਜਿਤ ਪ੍ਰਾਪਤ ਕੀਤੀ। ਇਨ੍ਹਾਂ ਨੇ ਗਵਾਲੀਅਰ ਦੇ ਕਿਲ੍ਹੇ ਵਿਚੋਂ 52 ਰਾਜਿਆਂ ਨੂੰ ਛੁਡਾਇਆ ਅਤੇ ਬੰਦੀ ਛੋੜ ਕਹਿਲਾਏ। ਇਹ ਇਕਲਿਆਂ ਈ ਸ਼ੇਰ ਦਾ ਸ਼ਿਕਾਰ ਕਰ ਸਕਦੇ ਸਨ। ਸ਼ੁਧ ਬਾਣੀ ਪੜ੍ਹਨ ਵਾਲੇ ਦੀ ਬੜੀ ਕਦਰ ਕਰਦੇ ਸਨ। ਗੁਜਰਾਂਵਾਲੇ ਸ਼ਾਹ ਦੋਲਾ ਨੇ ਪ੍ਰਸ਼ਨ ਕੀਤਾ ਕਿ ਆਪ ਗੁਰੂ ਹੋ ਕੇ, ਕਲਗੀਆਂ ਲਾਂਦੇ ਹੋ, ਤੁਹਾਡੀ ਔਰਤ ਵੀ ਹੈ, ਇਹ ਸੋਭਦਾ ਨਹੀਂ ਤਾਂ ਆਪ ਦਾ ਉਤਰ ਸੀ, ਔਰਤ ਈਮਾਨ, ਪੁੱਤਰ ਨਿਸ਼ਾਨ, ਦੌਲਤ ਗੁਜ਼ਰਾਨ। ਇਨ੍ਹਾਂ ਦੀ ਆਦਿ ਗ੍ਰੰਥ ਸਾਹਿਬ ਵਿਚ ਕੋਈ ਬਾਣੀ ਨਹੀਂ।

## ਗੁਰੂ ਹਰਿਰਾਇ ਜੀ

ਇਹ ਬੜੇ ਕੋਮਲ ਹਿਰਦੇ ਦੇ ਮਾਲਿਕ ਸਨ। ਟਾਹਣੀ ਨਾਲੋਂ ਟੁਟੇ ਫੁਲ ਦਾ ਦੁਖ ਨਹੀਂ ਸਹਾਰ ਸਕਦੇ ਸਨ। ਆਪ ਜੀ ਦੇ ਕੋਲ ਗੁਰੂ ਹਰਿਗੋਬਿੰਦ ਜੀ ਵਾਲੇ 2200 ਸਵਾਰ ਸਨ। ਆਪ ਸ਼ਾਹੀ ਭਗੌੜਿਆਂ ਨੂੰ ਆਸਰਾ ਦੇਂਦੇ। ਇਨ੍ਹਾਂ ਨੇ ਔਰੰਗਜ਼ੇਬ ਦੀ ਬੇਨਤੀ ਤੇ ਰਾਮਰਾਏ ਨੂੰ ਦਿਲੀ ਘਲਿਆ। ਰਾਮਰਾਏ ਜੀ, ਔਰੰਗਜ਼ੇਬ ਦਰਬਾਰ ਵਿਚ 72 ਕਰਾਮਾਤਾਂ ਵਖਾਈਆਂ। ਪਰ ਬਾਣੀ ਦੀ ਤੁਕ ਬਦਲਣ ਕਾਰਨ ਰਾਮਰਾਏ ਨੂੰ ਮੱਥੇ ਨਾ ਲਾਇਆ ਅਤੇ ਉਹ ਪੰਜਾਬ ਛੱਡ ਡੇਹਰਾਦੂਨ ਵਲ ਚਲਾ ਗਿਆ। ਆਦਿ ਗ੍ਰੰਥ ਸਾਹਿਬ ਵਿਚ ਇਨ੍ਹਾਂ ਦੀ ਕੋਈ ਬਾਣੀ ਨਹੀਂ ਹੈ।

## ਗੁਰੂ ਹਰਿਕ੍ਰਿਸ਼ਨ ਜੀ

ਗੁਰੂ ਹਰਿਕ੍ਰਿਸ਼ਨ ਜੀ ਦੁਨਿਆਵੀ ਹਿਸਾਬ ਨਾਲ ਉਮਰ ਵਿਚ ਛੋਟੇ ਸਨ, ਪਰ ਰੂਹਾਨੀਅਤ ਦਾ ਬਲ ਪੂਰਨ। ਇਨ੍ਹਾਂ ਦੇ ਦਰਸ਼ਨਾਂ ਨਾਲ ਕੋੜ੍ਹੀ ਵੀ ਨੌ

ਬਰ ਨੌ ਹੋ ਗਏ। ਇਨ੍ਹਾਂ ਗੂੰਗੇ ਪਾਸੋਂ ਗੀਤਾ ਦੇ ਅਰਥ ਕਰਵਾਏ। ਇਹ ਦਿਲੀ ਗਏ ਬੀਮਾਰ ਪੈ ਗਏ। ਗੁਰੂ ਜੀ ਚਰਨ ਧੋ ਕੇ ਇਕ ਚੁਬਚੇ ਵਿਚ ਪਾ ਦਿਤਾ ਤੇ ਉਸ ਨੂੰ ਜਲ ਨਾਲ ਭਰ ਦਿਤਾ। ਜਿਹੜਾ ਰੋਗੀ ਆਉਂਦਾ ਉਥੋਂ ਜਲ ਲੈ ਛਕਦਾ ਤਾਂ ਨੌ ਬਰ ਨੌ ਹੋ ਜਾਂਦਾ। ਜਿਹੜਾ ਦੁਖੀ ਚਰਨਾਮਿਤ ਲਵੇ, ਉਹ ਰਾਜ਼ੀ ਹੋ ਮੁੜੇ। ਕੁਝ ਸਮੇਂ ਉਪਰੰਤ ਗੁਰੂ ਜੀ ਨੂੰ ਚੇਚਕ ਨਿਕਲ ਆਈ ਤੇ ਆਪ ਨੇ ਭਾਣਾ ਵਰਤਾਣ ਤੋਂ ਪਹਿਲਾਂ 'ਬਾਬਾ ਬਕਾਲੇ' ਕਹਿ ਜੋਤੀ ਜੋਤ ਸਮਾ ਗਏ, ਭਾਵ ਬਕਾਲੇ ਦੇ ਤਪੱਸਵੀ ਤੇਗ ਬਹਾਦਰ ਜੀ ਨੂੰ ਗੁਰਗੱਦੀ ਸੌਂਪ ਗਏ। ਇਨ੍ਹਾਂ ਕੋਈ ਬਾਣੀ ਨਹੀਂ ਸੀ ਰਚੀ।

## ਸ੍ਰੀ ਗੁਰੂ ਤੇਗ ਬਹਾਦਰ ਜੀ

ਗੁਰੂ ਤੇਗ ਬਹਾਦਰ ਜੀ ਭਜਨ ਬਾਣੀ ਵਲ ਵਧੇਰੇ ਧਿਆਨ ਦੇਂਦੇ, ਪਰ ਇਨ੍ਹਾਂ ਨੇ ਜੰਗ ਵਿੱਚ ਚੰਗੇ ਹੱਥ ਵਖਾਏ ਤੇ ਨਾਮ ਨੂੰ ਚਾਰ ਚੰਨ ਲਾਏ। ਇਨ੍ਹਾਂ 44 ਸਾਲ ਦੀ ਉਮਰ ਤੱਕ ਕਠੋਰ ਤਪ ਕੀਤਾ, ਪਰ ਮੱਖਣ ਸ਼ਾਹ ਦੇ ਡੁਬਦੇ ਜਹਾਜ਼ ਨੂੰ ਬੰਨੇ ਲਾਣ ਹਿਤੁ ਉਸ ਨੇ ਗੁਰੂ ਜੀ ਨੂੰ ਪ੍ਰਗਟ ਕੀਤਾ। ਧੀਰਮਲ ਆਦਿ ਸੋਢੀ ਗੁਰੂ ਜੀ ਨਾਲ ਖਾਰ

ਖਾਂਦੇ ਸਨ। ਗੁਰੂ ਜੀ ਬਖੇੜਾ ਨਹੀਂ ਚਾਹੁੰਦੇ ਸਨ, ਉਨ੍ਹਾਂ ਬਕਾਲਾ ਛਡ ਦਿਤਾ, ਪਰ ਉਨ੍ਹਾਂ ਦੇ ਸੇਵਕ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਵੀ ਲੈ ਆਏ। ਪਤਾ ਲਗਣ ਤੇ ਗੁਰੂ ਜੀ ਉਹ ਬੀੜ ਦਰਿਆ ਬਿਆਸਾ ਵਿਚ ਰਖਵਾ ਆਪ ਅੱਗੇ ਚਲੇ ਗਏ। ਧੀਰਮਲ ਆਇਆ ਪਰ ਬੀੜ ਤਦ ਹੱਥ ਆਈ ਜਦ ਗੁਰੂ ਤੇਗ ਬਹਾਦਰ ਜੀ ਦੇ ਚਰਨਾਂ ਵਿਚ ਅਰਦਾਸ ਕੀਤੀ। ਗੁਰੂ ਜੀ ਦਰਬਾਰ ਸਾਹਿਬ ਅੰਮ੍ਰਿਤਸਰ ਦਰਸ਼ਨਾਂ ਨੂੰ ਗਏ, ਪਰ ਪੁਜਾਰੀਆਂ ਦਰਵਾਜ਼ੇ ਬੰਦ ਕਰ ਦਿਤੇ। ਗੁਰੂ ਜੀ ਬਾਹਰੋਂ ਹੀ ਮਥਾ ਟੇਕ ਮੁੜ ਆਏ। ਆਪ ਧਰਮ ਖਾਤਰ ਸੀਸ ਦੇਣ ਲਈ ਰਵਾਨਾ ਹੋ ਗਏ। ਮੌਲਵੀਆਂ ਵਲੋਂ ਅਸਲਾਮ ਕਬੂਲ ਕਰਨ ਵਾਸਤੇ ਕਿਹਾ, ਪਰ ਉਹਨਾਂ ਦਾ ਉੱਤਰ ਸੀ, ਮੇਰਾ ਧਰਮ ਅਫਜਲ ਹੈ। ਗੁਰੂ ਜੀ ਦੇ ਸਾਹਮਣੇ ਭਾਈ ਦਿਆਲਾ, ਭਾਈ ਮਤੀ ਦਾਸ ਤੇ ਸਤੀ ਦਾਸ ਨੂੰ ਉਬਲਦੀ ਦੇਗ ਵਿੱਚ ਬਿਠਾ, ਆਰੇ ਨਾਲ ਚਿਰਾ ਤੇ ਰੂੰ ਵਿਚ ਲਪੇਟ ਅੱਗ ਲਵਾ ਸ਼ਹੀਦ ਕੀਤਾ ਗਿਆ। ਗੁਰੂ ਜੀ ਇਸਲਾਮ ਨਾ ਕਬੂਲ ਕੀਤਾ ਅੰਤ ਸ਼ਹੀਦੀ ਪਾਈ, ਗੁਰੂ ਜੀ ਦਾ ਸੀਸ ਭਾਈ ਜੈਤਾ ਰੰਗ ਰੇਟਾ ਲੈ ਆਨੰਦਪੁਰ ਪਹੁੰਚੇ, ਗੁਰੂ ਗੋਬਿੰਦ ਸਿੰਘ ਜੀ ਸੰਸਕਾਰ ਕੀਤਾ। ਬਾਕੀ ਧੜ ਲਖੀ ਸ਼ਾਹ ਵਣਜਾਰਾ ਗੱਡਿਆਂ ਵਿੱਚ ਲੁਕਾ ਘਰ ਲੈ ਗਿਆ

ਤੇ ਘਰ ਸਮੇਤ ਧੜ ਦਾ ਸੰਸਕਾਰ ਕਰ ਦਿਤਾ। ਇਨ੍ਹਾਂ ਦੀ ਬਾਣੀ ਉਪਦੇਸ਼ ਦੇਂਦੀ ਹੈ।

ਭੈ ਕਾਹੂ ਕਉ ਦੇਤ ਨਹਿ ਭੈ ਮਾਨਤ ਆਨਿ
ਕਹੁ ਨਾਨਕ ਸੁਨਿ ਰੇ ਮਨਾ, ਗਿਆਨੀ
ਤਾਹਿ ਬਖਾਨ।

## ਗੁਰੂ ਗੋਬਿੰਦ ਸਿੰਘ ਜੀ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਬੜੇ ਵਿਦਵਾਨ, ਸੂਰਮੇ ਤੀਰ, ਤਲਵਾਰ ਦੇ ਧਨੀ ਨੀਤੀ ਨਿਪੁੰਨ, ਆਤਮਿਕ ਬਲਵਾਨ, ਨਿਰਭੈ ਅਤੇ ਕੌਤਕੀ ਸਨ। ਆਪ ਨੇ ਕਈ ਯੁੱਧ ਕੀਤੇ। ਆਪ ਪਾਸ 52 ਕਵੀ ਸਨ, ਜਿਨ੍ਹਾਂ ਹਰ ਰਸ ਤੇ ਕਵਿਤਾ ਲਿਖੀ ਉਨ੍ਹਾਂ ਦੀਆਂ ਕਈ ਘਟਨਾਵਾਂ ਦਾ ਇਤਿਹਾਸਕਾਰ ਨਿਰਨਾ ਨਹੀਂ ਕਰ ਸਕੇ।

ਆਪ ਜੀ ਨੇ ਹਵਨ ਯੱਗ ਕੀਤਾ ਜਿਸ ਵਿੱਚ ਕੋਈ ਉਸ ਸਮੇਂ ਦੀ ਸੇਵਾ ਲੱਖ ਰੁਪਏ ਦੀ ਸਮੱਗਰੀ ਅਹੂਤੀ ਵਜੋਂ ਪਾਈ। ਗੁਰੂ ਜੀ ਨੇ 1756/1699 ਨੂੰ ਭਰੇ ਦੀਵਾਨ ਵਿਚ ਸਿੰਘਾਂ ਦੇ ਸਿਰ ਤਲਵਾਰ ਨਾਲ ਕਟ ਕਟ ਅੰਮ੍ਰਿਤ ਤਿਆਰ ਕਰ ਛਕਾਇਆ, ਉਹ ਪੰਜ ਪਿਆਰੇ ਕਹਿਕਰ ਸਤਿਕਾਰੇ ਗਏ। ਆਪ ਦੁਸ਼ਮਨ ਦੇ ਘੇਰੇ ਵਿੱਚੋਂ ਭੇਸ ਬਦਲ ਨਿਕਲ ਗਏ ਤੇ ਮੁੜ

ਢਿਲਵੀਂ ਜਾ ਕੇ ਸੁਰਮਈ ਕੱਪੜੇ ਲੀਰ ਲੀਰ ਕਰਕੇ ਫੂਕੇ। ਮਝੈਲਾ ਦਾ ਖਿਦਾਵਾ ਪਾੜ ਉਨ੍ਹਾਂ ਨੂੰ ਮੁਕਤ ਕੀਤਾ। ਨੰਦੇੜ ਜਾ ਕੇ ਚੜਾਈ ਕਰਨ ਦਾ 1765/1708 ਨਾਟਕ ਰਚਾਇਆ। ਚਿਖਾ ਚਿਣ ਉਸ ਨੂੰ ਅੱਗ ਲਾ ਘੋੜੇ ਤੇ ਸਵਾਰ ਹੋ ਨਿਕਲ ਗਏ। ਉਥੋਂ ਨਿਕਲ ਕੇ ਆਪ ਨੇ ਪੂਨੇ ਸਭਾਰੇ ਵਿਚੋਂ ਰੁਸਤਮ ਰਾਉ ਤੇ ਬਾਲਾ ਰਾਉ ਸਰਹੋਟੇ ਸਰਦਾਰਾਂ ਨੂੰ ਕਿਲੇ ਵਿੱਚੋਂ ਕਢਿਆ ਤੇ ਬੀਕਾਨੇਰ ਦੀ ਹੁੰਦੇ ਨਾਭੇ ਦੀ ਝਿੜੀ ਵਿਚ ਡੇਰਾ ਲਾਇਆ। ਇਥੇ ਆਪ ਨੇ ਗੁਪਤ ਰਹਿੰਦੇ ਸਿੱਖਾਂ ਦੀ ਸਹਾਇਤਾ ਕੀਤੀ। ਗੁਰੂ ਜੀ 1869/1812 ਹਰੇ ਨਦੀ ਦੇ ਕਿਨਾਰੇ ਬਾਬਾ ਬਾਲਕ ਸਿੰਘ ਨੂੰ ਗੁਰਗੱਦੀ ਦੀ ਅਮਾਨਤ ਸੰਭਾਲ ਇਹ ਕਹਿ ਕਿ ਮੈਂ ਸਤਿਗੁਰੂ ਰਾਮ ਸਿੰਘ ਜੀ ਦੇ ਰੂਪ ਵਿਚ ਲਵਾਂਗਾ ਮੁੜ ਕੇ ਨਾਭੇ ਆ ਜੋਤੀ ਜੋਤ ਸਮਾ ਗਏ। ਆਪ ਇਸ ਬਾਣੀ ਨੂੰ ਸੁਣ ਪ੍ਰਸੰਨ ਹੁੰਦੇ ਸਨ।

"ਰਾਮ ਚੰਦਰ ਦੇ ਦਾਊ ਸੁਤ ਲੋਹੂ ਕੁਸੂ ਅਵਤਾਰ
ਯਹੀ ਹਮਾਰੇ ਬੜੇ ਹੈ, ਜੁਗਹ ਜੁਗਹ ਅਵਤਾਰ।"

# ਗੁਰੂ ਬਾਲਕ ਸਿੰਘ ਜੀ

ਗੁਰੂ ਬਾਲਕ ਸਿੰਘ ਜੀ ਪਹਿਲੇ ਦਰਜੇ ਦੇ ਸ਼ਾਂਤ ਤੇ ਗੰਭੀਰ ਸਨ। ਆਪ ਜੀ ਨੇ ਪੱਥਰ ਧਰਤੀ ਨੂੰ ਤਾਰਿਆ। ਆਪ ਕਿਰਤ ਕਰਦੇ ਤੇ ਨਾਮ ਬਾਣੀ ਦਾ ਪ੍ਰਚਾਰ ਕੀਤਾ। ਆਪ ਜੀ ਨੇ ਵਡੇ ਵਡੇ ਗੁਮਾਨੀਆਂ ਦਾ ਗੁਮਾਨ ਤੋੜਿਆ। ਬੇਦੀਆਂ ਤੇ ਸੋਢੀਆਂ ਨੂੰ ਪਾਖੰਡ ਛਡ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸੁੱਚੇ ਤੇ ਸੱਚੇ ਮਿਸ਼ਨ ਦੇ ਪ੍ਰਚਾਰਨ ਦੀ ਪ੍ਰੇਰਨਾ ਕੀਤੀ। ਆਪ ਜੀ ਦੇ ਭਾਈ ਧਨੀ ਰਾਮ, ਭਾਈ ਸੰਗਤਾ, ਭਾਈ ਬੂੜਾ ਤੇ ਭਾਈ ਜਵਾਹਰ ਮਲ ਵਰਗੇ ਸਿਦਕੀ ਸਿੱਖ ਹੋਏ ਜਿੰਨਾਂ ਅਨੇਕ ਭੁਲਿਆਂ ਭਟਕਿਆਂ ਨੂੰ ਸਤਿ ਮਾਰਗ ਵਿਖਾਇਆ। ਗਿਆਨੀ ਗਿਆਨ ਸਿੰਘ ਜੀ ਉਨ੍ਹਾਂ ਬਾਰੇ ਲਿਖਦੇ ਹਨ :-

ਨਾਮ ਸਿੰਘ ਬਾਲਕ ਪੈ ਪਾਲਕ ਪੈਗੰਬਰੋਂ ਕੇ
ਅੰਬਰੋਂ ਕੇ ਮਾਲਕ, ਅਡੰਬਰੋਂ ਕੇ ਤਿਆਗੀ ਹੈ,
ਤਾਲਕ ਰਖੇ ਹੈ ਏਕ ਖਾਲਕ ਸੈ, ਸਾਲਕ ਸੋ,
ਗਾਲਕ ਬਿਲਾਰਨ ਕੇ ਚਾਲਕ ਵਿਰਾਗੀ ਹੈ,
ਗੋਇ ਰਾਖੀ ਘਟ ਦੀਪ ਜਿਸ ਨਿਜ ਅਜਮਤ,
ਸਜਮਤ ਭਗਤ ਵਿਰਕਤ ਤਿਆਗੀ ਹੈ,
ਕੀਰਤਨ ਕਥਾ ਸਤਿਸੰਗ ਜਥਾ ਜੋਗ ਤਥਾ,
ਰਾਖਤ ਥਾ ਭਾਖਿਤ ਥਾ ਭਜਨ ਸਜਾਗੀ ਹੈ।

# ਸ੍ਰੀ ਸਤਿਗੁਰੂ ਰਾਮ ਸਿੰਘ ਜੀ

ਆਪ ਜੀ ਨੇ ਚੜਦੀ ਜਵਾਨੀ ਸਮੇਂ ਖਾਲਸਾ ਰਾਜ ਵਿੱਚ ਫੌਜ ਦੀ ਨੌਕਰੀ ਕੀਤੀ। ਭਗਤ ਬੰਦਗੀ ਦਾ ਪ੍ਰਭਾਵ ਇਨ੍ਹਾਂ ਦੀ ਪਲਟਣ ਤੇ ਪਿਆ। ਉਹ ਭਗਤਾਂ ਦੀ ਫੌਜ ਕਹਾਣ ਲਗੀ। ਗੁਰੂ ਬਾਲਕ ਸਿੰਘ ਜੀ ਗੁਰਤਾ ਅਰਪਨ ਕਰਦਿਆਂ, ਆਖਿਆ ਠਾਕੁਰੋ ਨਾਮ ਦਾ ਕੜਛਾ ਵਰਤਾਓ, ਤੁਸੀਂ ਪੱਥਰ ਤੇ ਨਾਮ ਬੀਜੋਗੇ ਤਾਂ ਉਥੇ ਵੀ ਉਗੇਗਾ। 1914/1857 ਵੈਸਾਖੀ ਵਾਲੇ ਦਿਨ, ਗੁਰੂ ਗੋਬਿੰਦ ਸਿੰਘ ਜੀ ਦੀ ਮੁਰਝਾਈ ਸਿੱਖੀ ਨੂੰ ਪੁੰਨਰ ਜਨਮ ਬਖਸ਼ਿਆ। ਪੰਜਾਬ ਦੇ ਦੌਰੇ ਅਰੰਭੇ ਤਾਂ ਧਰਮਸ਼ਾਲਾ ਵਿਚੋਂ ਸਿਉਂ ਖਾਧੀਆਂ ਆਦਿ ਗ੍ਰੰਥ ਸਾਹਿਬ ਦੀਆਂ ਬੀੜਾਂ ਨੂੰ ਝਾੜ ਪੂੰਝ ਰੁਮਾਲੇ ਧੋ, ਪ੍ਰਕਾਸ਼ ਕਰਵਾਇਆ। ਪੱਕ ਦੇ ਛਾਪੇ ਤੇ ਆਦਿ ਗ੍ਰੰਥ ਸਾਹਿਬ ਦੀਆਂ ਬੀੜਾਂ ਛਪਵਾਈਆਂ ਲੋਕਾਂ ਨੂੰ ਮਾਸ, ਸ਼ਰਾਬ, ਚੋਰੀ, ਯਾਰੀ ਤੋਂ ਹਟਾ ਦੇਵਤਾ ਬਣਾ ਦਿਤਾ।

ਦੇਸ਼ ਦੀ ਅਜ਼ਾਦੀ ਦਾ ਘੋਲ ਅਰੰਭਿਆ। ਬਦੇਸ਼ੀਆ ਦੇ ਮਾਲ ਦਾ ਬਾਈਕਾਟ, ਸਕੂਲ, ਕਾਲਜਾਂ, ਕਚਹਿਰੀਆਂ ਦਾ ਪੂਰਨ ਰੂਪ ਵਿਚ ਬਾਈਕਾਟ। ਡਾਕ ਦਾ ਪ੍ਰਬੰਧ ਵੀ ਆਪਣਾ ਕਸ਼ਮੀਰ

ਵਿਚ ਇੱਕ ਕੂਕਾ ਪਲਟਨ ਖੜੀ ਕਰਨ ਦੀ ਯੋਜਨਾ ਬਣਾਈ। ਨੇਪਾਲ, ਰੂਸ ਤੇ ਅਫਗਾਨੀਸਤਾਨ ਵਰਗੇ ਦੇਸ਼ਾਂ ਨਾਲ ਸਬੰਧ ਕਾਇਮ ਕੀਤੇ।

ਜੂਨ 1863 ਵਿਚ ਖੋਟੇ ਪਿੰਡ ਰੋਟੀ ਬੇਟੀ ਦੀ ਸਾਂਝ ਵਾਲਿਆਂ ਦੀ ਅੰਤਰ ਜਾਤੀ ਅਨੰਦ ਮਰਯਾਦਾ ਤੋਰੀ ਵਿਧਵਾ ਵਿਵਾਹ ਦੀ ਆਗਿਆ ਦਿਤੀ। ਕੁੜੀਆਂ ਮਾਰਨਾਂ ਵੇਚਣਾ ਅਥਵਾ ਵੱਟਾ ਕਰਨ ਦੀ ਮਨਾਹੀ ਕੀਤੀ, ਮਾਈਆਂ ਨੂੰ ਕਛਹਿਰੇ ਪਵਾਏ ਤੇ ਅੰਮ੍ਰਿਤ ਛਕਾਇਆ, ਪ੍ਰਚਾਰ ਹਿਤ ਕਈ ਸੂਬੇ ਥਾਪੇ। ਇਨ੍ਹਾਂ ਵਿਚ ਇਸਤਰੀਆਂ ਵਿਚ ਪ੍ਰਚਾਰ ਖਾਤਰ ਮਾਈ ਹੁਕਮੀ ਸੂਬਾ ਥਾਪੀ।

ਅੰਗ੍ਰੇਜ਼ ਦੀ ਪਾੜੋ ਤੇ ਰਾਜ ਕਰੋ ਦੀ ਨੀਤੀ ਕਾਰਨ ਪੰਜਾਬ ਵਿਚ ਬੁਚੜਖਾਨੇ ਖੁਲ ਗਏ ਸਨ। ਅੰਗ੍ਰੇਜ਼ ਦੇ ਕਾਨੂੰਨ ਦੀਆਂ ਧਜੀਆਂ ਉਡਾਣ ਖਾਤਰ, ਗਊਆਂ ਨੂੰ ਅਜ਼ਾਦ ਕਰਾਂਦੇ, ਅੰਮ੍ਰਿਤਸਰ ਕੁਝ ਬੁਚੜ ਮਾਰੇ ਗਏ। ਅੰਮ੍ਰਿਤਸਰ ਵਿਚ ਪੁਲਿਸ ਨੇ ਬੇਕਸੂਰ ਨਿਹੰਗਾਂ ਤੇ ਪੁਜਾਰੀਆਂ ਨੂੰ ਅੱਤ ਦਾ ਜ਼ੁਰਮ ਕਰ ਉਨ੍ਹਾਂ ਪਾਸੋਂ ਜੁਰਮ ਦਾ ਇਕਬਾਲ ਕਰਵਾ ਲਿਆ। ਪਰ ਸਤਿਗੁਰੂ ਰਾਮ ਸਿੰਘ ਜੀ ਦਾ ਹੁਕਮ ਮੰਨ ਸਿੰਘ ਆਪ ਕਚਹਿਰੀ ਵਿਚ ਪੇਸ਼ ਹੋਏ ਫਾਂਸੀ ਦਾ ਹੁਕਮ ਸੁਣਾਏ ਜਾਣ ਉਪਰੰਤ ਨਿਰਦੋਸ਼ੀਆਂ ਨੂੰ ਚਡਾ ਸਿੰਘ ਸ਼ਬਦ ਪੜ੍ਹਦੇ ਫਾਂਸੀ ਦੇ ਝੂਟਾ ਲੈ ਸੱਚ ਖੰਡ ਜਾ

ਬਿਰਾਜੇ। ਲੁਧਿਆਣੇ ਫਾਂਸੀ ਦੇ ਸਮੇਂ, ਗਿਆਨੀ ਸਿੰਘ ਤੇ ਰਤਨ ਸਿੰਘ ਕਾਵਨ ਨੂੰ ਵੰਗਾਰਦਿਆਂ ਕਿਹਾ ਬਿਲਿਆ ਨੌ ਮਹੀਨੇ ਕਿਸੇ ਜੱਟੀ ਦਾ ਪੇਟ ਗੰਦ ਕਰ ਮੁੜ ਜਨ ਲਵਾਂਗੇ, ਜਦ ਤਕ ਤੈਨੂੰ ਦੇਸ਼ੋ ਕਢ ਨਹੀਂ ਲੈਂਦੇ ਚੈਨ ਨਾਲ ਨਹੀਂ ਬੈਠਾਂਗੇ। ਮਲੇਰ ਕੋਟਲੇ ਦੇ ਸਾਕੇ 1872 ਵਿਚ 65 ਕੂਕਿਆਂ ਨੂੰ ਬਿਨਾਂ ਮੁਕੱਦਮਾ ਚਲਾਏ ਤੋਪਾਂ ਨਾਲ ਉਡਾ ਦਿਤਾ। ਬਾਲਕ ਬਿਸ਼ਨ ਸਿੰਘ ਨੂੰ ਤਲਵਾਰ ਨਾਲ ਸ਼ਹੀਦ ਕੀਤਾ ਗਿਆ। ਵਰਿਆਮ ਸਿੰਘ ਆਪ ਇੱਟਾਂ ਇਕੱਠੀਆਂ ਕਰ ਉਪਰ ਖੜਾ ਹੋ ਤੋਪ ਦਾ ਨਿਸ਼ਾਨਾ ਬਣਿਆ ਸਤਿਗੁਰੂ ਰਾਮ ਸਿੰਘ ਜੀ ਨੂੰ 1818 ਵਿਚ ਬੰਗਾਲ ਰੈਗੂਲੇਸ਼ਨ ਅਧੀਨ ਬਿਨਾਂ ਵਰੰਟ ਗਰਿਫਤਾਰ ਕਰ ਜਲਾ ਵਤਨ ਕਰ ਦਿਤਾ। ਕੂਕਾ ਪੰਥ ਗੈਰ ਕਾਨੂੰਨੀ ਜਮਾਤ ਕਰਾਰ ਦਿਤਾ ਗਿਆ। ਸ੍ਰੀ ਭੈਣੀ ਸਾਹਿਬ ਦੇ ਬੂਹੇ ਅੱਗੇ ਪੁਲੀਸ ਚੌਂਕੀ ਬਿਠਾ ਦਿਤੀ, ਜਿਹੜੀ 50 ਸਾਲ ਤਕ ਰਹੀ। ਡੇਰੇ ਦਾ ਸਾਰਾ ਕੀਮਤੀ ਸਾਮਾਨ ਜਬਤ ਕਰ ਲਿਆ ਗਿਆ। ਸਤਿਗੁਰੂ ਰਾਮ ਸਿੰਘ ਨਵੰਬਰ 1885 ਵਿਚ ਨਜ਼ਰਬੰਦੀ ਵਿਚੋਂ ਨਿਕਲ ਗਏ ਤੇ ਆਪਣੀ ਮੌਜ ਨਾਲ ਵਿਚਰਨ ਲਗੇ। ਪਰ ਇਕ ਗੱਲ ਸਮਝ ਲੈਣੀ ਚਾਹੀਦੀ ਹੈ, ਕਿ ਸਤਿਗੁਰੂ ਰਾਮ ਸਿੰਘ ਜੀ ਦੇ ਦੇਸ਼ ਦੀ ਆਜ਼ਾਦੀ ਸਬੰਧੀ ਨਵੇਂ ਸਸ਼ਤਰ ਨਾਮਿਲਵਰਤਨ ਨੂੰ ਮਹਾਤਮਾ

ਗਾਂਧੀ ਜੀ ਨੇ ਅਪਨਾਇਆ ਤੇ ਦੇਸ਼ 1947 ਵਿਚ ਆਜ਼ਾਦ ਹੋਇਆ।

## ਸ੍ਰੀ ਗੁਰੂ ਹਰੀ ਸਿੰਘ ਜੀ

ਇਨ੍ਹਾਂ ਦਾ ਪਹਿਲਾ ਨਾਉ ਬੁਧ ਸਿੰਘ ਸੀ। ਆਪਣੇ ਵੱਡੇ ਭਾਈ ਸਤਿਗੁਰੂ ਰਾਮ ਸਿੰਘ ਦਾ ਸਦਾ ਆਦਰ ਕਰਦੇ ਤੇ ਆਗਿਆ ਵਿਚ ਰਹਿੰਦੇ। ਆਰੰਭ ਕਾਲ ਵਿਚ ਇਹ ਗੱਡਾ ਭਾੜਾ ਵਾਹੁੰਦੇ ਤੇ ਪਿੰਡ ਵਾਸੀਆਂ ਦਾ ਹਲ ਫਾਲਾ ਵੀ ਚੰਡਦੇ ਜਦ ਸਤਿਗੁਰੂ ਰਾਮ ਸਿੰਘ ਜੀ ਪ੍ਰਦੇਸ਼ ਗਏ, ਤਾਂ ਉਥੋਂ ਉਨ੍ਹਾਂ ਇਕ ਹੁਕਮਨਾਮਾ ਦਰਬਾਰ ਸਿੰਘ ਰਾਏ ਪੁਰੀਏ ਹੱਥ ਭੇਜਿਆ ਕਿ ਅੱਜ ਤੋਂ ਬੁਧ ਸਿੰਘ ਹਰੀ ਸਿੰਘ ਹੋਇਆ। ਇਹ ਸੰਗਤ ਨੂੰ ਹਰੀ ਰਖੇਗਾ। ਇਹ ਮੇਰੇ ਧੱਕੇ ਨੂੰ ਬਖਸ਼ ਸਕੇਗਾ, ਮੈਂ ਇਸ ਦੇ ਧੱਕੇ ਨੂੰ ਨਹੀਂ ਬਖਸ਼ਾਂਗਾ।

ਗੁਰੂ ਜੀ 1828 ਤੋਂ ਲੈ ਕੇ 1863/1872 ਤੋਂ 1906 ਤਕ ਨਜ਼ਰ ਬੰਦੀ ਦੀ ਹਾਲਤ ਵਿਚ ਗੁਜ਼ਾਰਿਆ। ਚੌਕੀ ਵਾਲੇ ਬਹੁਤਾ ਖਾਂਦੇ ਤੇ ਬਹੁਤਾ ਘੂਰਦੇ। ਸਿੰਘਾਂ ਨੂੰ ਸੂਲੀ ਤੇ ਚਾੜੀ ਰਖਦੇ। ਇਨ੍ਹਾਂ ਦੇਸ਼ ਆਜ਼ਾਦੀ ਦੀ ਜੋਤ ਨੂੰ ਸੀਨੇ ਦੀ ਚਰਬੀ ਪਾ ਪਾ ਪ੍ਰਚੰਡ ਰਖਿਆ।

ਗੁਰੂ ਜੀ ਬਿਨਾਂ ਸਰਕਾਰੀ ਆਗਿਆ ਬਾਹਰ ਨਹੀਂ ਜਾ ਸਕਦੇ ਸਨ। ਲੰਗਰ ਵਾਸਤੇ ਵੀ ਬਹੁਤ ਦਿਕਤਾਂ ਆਈਆਂ। 1899 ਵਿਚ ਜਦ ਬਾਗੜ ਵਿਚ ਕਾਲ ਪਿਆ ਤਾਂ ਇਨ੍ਹਾਂ ਨੂੰ 6 ਮਹੀਨੇ ਤਕ ਪ੍ਰਸਾਦ ਆਦਿ ਪ੍ਰਬੰਧ ਕਰ ਮਾਰਕੇ ਦਾ ਕੰਮ ਕੀਤਾ। ਸਰਕਾਰ ਇਸ ਮੌਕਿਆਂ ਤੋਂ ਲਾਭ ਉਠਾਣ ਖਾਤਰ 100 ਮੁਰੱਬੇ ਜ਼ਮੀਨ ਦੀ ਪੇਸ਼ਕਸ਼ ਕੀਤੀ, ਪਰ ਗੁਰੂ ਜੀ ਇਹ ਕਹਿ ਠੁਕਰਾ ਦਿਤੀ ਕਿ ਮੈਂ ਜ਼ਮੀਨ ਲੈ ਇਹ ਸਿਧ ਨਹੀਂ ਕਰਨਾ ਚਾਹੁੰਦਾ ਕਿ ਤੁਸੀਂ ਦੇਸ਼ ਦੇ ਮਾਲਕ ਹੋ।

ਇਨ੍ਹਾਂ ਨੂੰ ਕਦਮ 2 ਤੇ ਠੋਕਰਾਂ ਸਨ। ਇਥੋਂ ਤਕ ਕਿ ਮਾਤਾ ਜੀਵਨ ਕੌਰ ਨੂੰ ਨਜ਼ਰਬੰਦੀ ਵੇਖਣੀ ਪਈ। ਸ੍ਰੀ ਭੈਣੀ ਸਾਹਿਬ ਦੇ ਨੰਬਰਦਾਰ ਝੂਠੀਆਂ ਰਿਪੋਰਟਾਂ ਕਰਕੇ ਕਚਹਿਰੀ ਟੋਰੀ ਰਖਦੇ। ਅੰਗ੍ਰੇਜ਼ ਦੀ ਖੁਸ਼ਨੂਦੀ ਖਾਤਰ ਰਜਵਾੜਾ ਸ਼ਾਹੀ ਵੀ ਕੂਕਿਆਂ ਨਾਲ ਜੁਰਾਇਮ ਪੇਸ਼ਾ ਵਾਲਾ ਸਲੂਕ ਕਰਦੀ, ਇਹ ਹਿਮਾਲੀਆ ਨਾਲੋਂ ਵੀ ਠੰਡੇ ਅਤੇ ਧੀਰਜਵਾਨ ਸਨ। ਜੇਠ 1963/1906 ਵਿਚ ਜੋਤੀ ਜੋਤ ਸਮਾ ਗਏ।

# ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ 16 ਸਾਲ ਦੀ ਉਮਰ ਵਿੱਚ ਗੁਰਗੱਦੀ ਤੇ ਬਿਰਾਜਮਾਨ ਹੋਏ। ਆਪ ਜੀ ਨੇ ਗੁਰੂ ਰਾਮ ਸਿੰਘ ਜੀ ਦੇ ਮਿਸ਼ਨ ਪੂਰਤੀ ਲਈ ਦੇਸ਼ ਬਦੇਸ਼ਾਂ ਦੇ ਦੌਰੇ ਅਰੰਭੇ, ਆਪ ਜੀ ਨੇ ਸਿਆਮ, ਸਿੰਘਾਪੁਰ, ਮਿਲਾਇਆ ਤੇ ਅਫਰੀਕਾ ਦੇ ਦੌਰੇ ਕੀਤੇ। ਲੋਕਾਂ ਨੂੰ ਮਾਸ, ਸ਼ਰਾਬ, ਚੋਰੀ, ਯਾਰੀ ਤੋਂ ਹਟਾਇਆ, ਵਿਸ਼ਵ ਦੀ ਸ਼ਾਂਤੀ ਖਾਤਰ ਤੇ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਨਮਿਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਦਸ ਹਜ਼ਾਰ ਅਖੰਡ ਪਾਠ, ਛੇ ਲੱਖ ਸਧਾਰਨ ਪਾਠ ਦਸਮ ਗ੍ਰੰਥ ਦੇ ਇਕ ਹਜ਼ਾਰ ਪਾਠਾਂ ਦੇ ਭੋਗ ਤੇ ਚੰਡੀ ਦੀ ਵਾਰ ਦੇ ਢਾਈ ਲੱਖ ਪਾਠਾਂ ਦੇ ਨਾਲ ਮਹਾਨ ਠਾਰਾ ਕੀਤਾ, ਜਿਸ ਵਿਚ ਇਕ ਘੰਟੇ ਵਿਚ ਇਕ ਟੀਨ ਘਿਉ ਵਿਚ ਮਿਲਾ ਕੇ ਸਮੱਗਰੀ ਪੈਂਦੀ ਸੀ। ਆਪ ਜੀ ਨੇ ਰੋਜ਼ ਦਾ ਇਕ ਘੰਟਾ ਨਾਮ ਸਿਮਰਨ ਦਾ ਆਦੇਸ਼ ਦਿਤਾ। 1934 ਵਿਚ ਸੰਗੀਤ ਸੰਮੇਲਨ ਬੁਲਾਇਆ ਜਿਸ ਵਿਚ ਭਾਗ ਲੈਣ ਵਾਲਿਆਂ ਪਹਿਲੇ, ਦੂਜੇ ਤੇ ਤੀਜੇ ਦਰਜੇ ਦੇ ਰਾਗੀਆਂ ਦੇ ਨਾਲ ਸਮੂੰਹ ਰਾਗੀਆਂ ਨੂੰ ਕਿਸੇ ਨੂੰ ਘੋੜੀ ਕਿਸੇ ਨੂੰ ਗਊ ਦੇ ਕੇ ਨਵਾਜਿਆ।

ਆਪ ਜੀ ਨੇ ਗਊ ਪਾਲਣ ਖਾਤਰ ਖਾਸ ਧਿਆਨ

ਦਿਤਾ। ਆਪ ਜੀ ਦੇ ਪਸ਼ੂ, ਪਸ਼ੂ ਪ੍ਰਦਰਸਨੀਆਂ ਵਿਚ ਪਹਿਲੇ ਜਾਂ ਦੂਜੇ ਦਰਜੇ ਤੇ ਆਉਂਦੇ। ਇਨ੍ਹਾਂ ਦੀਆਂ ਗਊਆਂ ਵਿਚੋਂ ਪੁਤਲੀ ਗਊ ਹਰਿਆਣਾ ਨਸਲ ਨੇ 64 ਪੌਂਡ ਰੋਜ਼ ਦਾ ਦੁੱਧ ਦੇ ਕੇ ਤੇ ਸਾਹੀਵਾਲ ਦੀ 74 ਪੌਂਡ ਦੁੱਧ ਦੇ ਕੇ ਪਹਿਲੇ ਦਰਜੇ ਤੇ ਆਈਆਂ। ਨੌ ਲੱਖੀ ਗਊ 35 ਸੇਰ ਦੁੱਧ ਰੋਜ਼ ਦੇਂਦੀ ਸੀ। ਇਸ ਦੇ ਦੁੱਧ ਵਿਚੋਂ 2 ਸੇਰ ਮੱਖਣ ਨਿਕਲਦਾ ਤੇ ਇਕ ਸੇਰ ਪੱਕਾ ਤੇ 10 ਛਟਾਂਕ ਘਿਉ, ਉਸ ਗਊ ਦਾ ਦੁਧ 300 ਦਿਨਾਂ ਦਾ 14150 ਪੌਂਡ ਰੀਕਾਰਡ ਸੀ ਤੇ ਜਦ ਕਿ ਪੂਸਾ ਫਰਮ ਦਿੱਲੀ ਦੀ ਗਊ ਦਾ ਕੇਵਲ 13004 ਪੌਂਡ ਦੁੱਧ ਸੀ। ਆਪ ਦੇ ਘੋੜਿਆਂ ਨੇ ਵੀ ਗਵਰਨਰ ਤੇ ਵਾਇਸਰਾਏ ਕੱਪ ਜਿਤਕੇ ਬਦੇਸ਼ੀਆਂ ਨੂੰ ਚਲਿਤ ਕਰ ਦਿਤਾ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਹਿਯੋਗ ਨਾਲ 2010 ਵਿਚ ਅਨੰਦ ਮੈਰਿਜ ਐਕਟ ਵਾਇਸਰਾਏ ਦੀ ਕੌਂਸਿਲ ਵਿਚ ਪਾਸ ਹੋਇਆ। ਆਪ ਜੀ ਨੇ ਵਿਆਹ ਸ਼ਾਦੀਆਂ ਵਿਚ ਜੰਞ ਆਦਿ ਤੇ ਰੋਕ ਲਾ ਦਿਤੀ। ਮਠਾਈ ਆਦਿ ਬੰਦ ਕੀਤੀ। ਦੀਵਾਨਾਂ ਵਿਚ ਸਮੂਹਕ ਵਿਵਾਹਾਂ ਦੀ ਮਰਿਯਾਦਾ ਤੋਰੀ। ਉਸ ਸਮੇਂ ਕੇਵਲ 1/4 ਸਵਾ ਰੁਪਿਆ ਸ਼ਾਦੀ ਤੇ ਖਰਚ ਆਉਂਦਾ ਸੀ। ਲੜਕੀ ਸਹੁਰੇ ਘਰ ਆਏ ਤੇ ਘਟ ਤੋਂ ਘਟ 15 ਦਿਨ ਰਹਿੰਦੀ ਸੀ। ਸਤਿਗੁਰੂ ਜੀ

ਸਿੱਖਾਂ ਵਿਚ ਏਕਤਾ ਖਾਤਰ ਗੁਰੂ ਨਾਨਕ ਸਰਬ ਸੰਪ੍ਰਦਾਇ 1934 ਵਿਚ ਜਿਸ ਵਿਚ ਗੁਰਮਤਾ ਪ੍ਰਵਾਨ ਹੋਇਆ ਕਿ ਸਮੂਹ ਗੁਰੂ ਨਾਨਕ ਨਾਮ ਲੇਵਾ ਆਪਣੇ ਆਪਣੇ ਪ੍ਰਚਾਰ ਨੂੰ ਮੰਡਲ ਰੂਪ ਵਿਚ ਕਰਨ ਖੰਡਨ ਰੂਪ ਵਿਚ ਨ ਕਰਨ। ਇਸਦੇ ਪ੍ਰਧਾਨ ਭਾਈ ਸਾਹਿਬ ਭਾਈ ਅਰਜਨ ਸਿੰਘ ਜੀ ਬਾਗੜੀਆ ਸਨ।

ਆਪਨੇ 1943 ਵਿਚ ਹਿੰਦੂ ਸਿੱਖ ਮਿਲਾਪ ਕਾਨਫਰੰਸ ਬੁਲਾਈ ਜਿਸਦੇ ਪ੍ਰਧਾਨ ਸ੍ਰੀ ਜੁਗਲ ਕਿਸ਼ੌਰ ਬਿਰਲਾ ਸਨ। ਆਪ ਜੀ ਪੰਜਾਬੀ ਕਾਨਫਰੰਸ ਵੀ ਕੀਤੀ ਜਿਸਦੇ ਪ੍ਰਧਾਨ ਸ੍ਰ. ਬਲਦੇਵ ਸਿੰਘ ਸਨ। ਦੇਸ਼ ਦੀ ਆਜ਼ਾਦੀ ਹਿਤ ਸਦਾ ਕੌਮ ਲਹਿਰਾਂ ਦਾ ਸਾਥ ਦਿਤਾ। 1929 ਦੇ ਕਾਂਗਰਸ ਦੇ ਸਾਲਾਨਾ ਜਲਸੇ ਨੂੰ ਬਾਵਜੂਦ ਕੁਝ ਪਾਰਟੀਆਂ ਵਲੋਂ ਬਾਈਕਾਟ ਪੂਰਾ ਪੂਰਾ ਯੋਗਦਾਨ ਪਾਇਆ। ਮਾਤਾ ਜੀਵਨ ਕੌਰ ਜੀ ਵੀ ਘੰਟੇ ਲੰਗਰ ਵਰਤਾ, ਭਾਰਤ ਵਾਸੀਆਂ ਦੇ ਦਿਲਾਂ ਨੂੰ ਜਿਤ ਲਿਆ।

1937 ਵਿਚ ਕਾਨਫਰੰਸ ਲੁਧਿਆਣੇ ਹੋਈ ਤਾਂ ਸੱਚੇ ਪਾਤਸ਼ਾਹ ਆਪ ਨਾਮਧਾਰੀ ਮੁਖੀਆਂ ਨੂੰ ਨਾਲ ਲੈ ਸ਼ਾਮਲ ਹੋਏ ਤੇ ਸ੍ਰੀ ਭੈਣੀ ਸਾਹਿਬ ਸੱਦਾ ਦੇ, ਨਾਮਧਾਰੀਆਂ ਦੀਆਂ ਕੁਰਬਾਨੀਆਂ ਤੋਂ ਜਾਣੂ ਕਰਾਇਆ ਤਾਂ ਆਏ ਮੁਖੀਆਂ ਦੇ ਰੌਂਗਟੇ ਖੜੇ ਹੋ ਗਏ, ਸੰਸਾਰ ਵਿਚ ਦੋ ਯੁਧ ਹੋਏ, ਪਰ ਕੂਕਿਆਂ

ਕਿਸੇ ਪ੍ਰਕਾਰ ਦੀ ਸਹਾਇਤਾ ਨ ਕੀਤੀ। ਇਹਨਾਂ ਕੁਰਬਾਨੀ ਦੇ ਪੁਤਲਿਆਂ ਹਰ ਮੁਹਿਮ ਤੇ ਕੌਮੀ ਜਮਾਤਾਂ ਦਾ ਸਾਥ ਦਿਤਾ। ਉਹ ਵੀ ਨਿਰੰਤਰ 1944 ਵਿਚ ਸ਼ਿਮਲੇ ਕੇਵਲ ਕਾਨਫਰੰਸ ਹੋਈ। ਸਭ ਰਾਜਸੀ ਪਾਰਟੀਆਂ ਮੰਗਾਂ ਦਾ ਠੂਠਾ ਲੈ ਪੁਜੀਆਂ ਸਤਿਗੁਰੂ ਪ੍ਰਤਾਪ ਸਿੰਘ ਜੀ ਭਗਤ ਜਸਵੰਤ ਸਿੰਘ ਦੇ ਬੰਗਲੇ ਵਿਚ ਠਹਿਰੇ ਹੋਏ ਸਨ। ਬਾਰਸ ਕਾਰਨ ਪੰਡਤ ਜੀ ਕੁਝ ਸਾਥੀਆਂ ਸਹਿਤ ਉਥੇ ਰੁਕੇ। ਗੱਲੀਂ ਬਾਤੀਂ ਪੰਡਤ ਜੀ ਮੰਗਾਂ ਬਾਰੇ ਪੁਛਿਆ ਤਾਂ ਆਪ ਜੀ ਨੇ ਕਿਹਾ ਕਿ ਅਸੀਂ ਅੰਗ੍ਰੇਜ਼ਾਂ ਪਾਸੋਂ ਕੁਝ ਨਹੀਂ ਮੰਗਦੇ। ਸਾਡੀ ਇਕੋ ਮੰਗ ਹੈ ਕਿ ਦੇਸ਼ ਆਜ਼ਾਦ ਹੋਵੇ, ਮੇਰੇ ਵਲੋਂ ਕੋਰੇ ਕਾਗਜ਼ ਤੇ ਦਸਖਤ ਕਰਵਾ ਲਵੋ, ਜੋ ਮਰਜ਼ੀ ਆਵੇ ਲਿਖ ਲਵੋ, ਪਰ ਤੁਸੀਂ ਜਦ ਬਰ ਸਰੇ ਕਇਕਦਾਰ ਆਵੋ ਤਾਂ ਭੁਲ ਨ ਜਾਣਾ ਪੰਡਿਤ ਜੀ ਕਿਹਾ ਗੁਰੂ ਜੀ ਯੈਹ ਭੀ ਕੋਈ ਬਾਤ ਹੈ।

ਆਪ ਜੀ ਨੇ ਵੰਡਾਰੇ ਤੋਂ ਪਹਿਲਾਂ ਹਿਸਾਰ ਦੇ ਜਿਲੇ ਪੰਜ ਸੌ ਮੁਰੱਬਾ ਜ਼ਮੀਨ ਖਰੀਦਣ ਦਾ ਪ੍ਰਬੰਧ ਕੀਤਾ ਅਤੇ ਨਾਮਧਾਰੀਆਂ ਤੇ ਹੋਰ ਪੰਜਾਬੀਆਂ ਨੂੰ 15 ਅਗਸਤ 1947 ਪਹਿਲਾਂ ਰਾਵੀਓ ਪਾਰ ਹੋ ਜਾਣ ਵਾਸਤੇ ਕਿਹਾ। ਆਪ ਜੀ ਨੇ ਉਖੜੇ ਲੋਕਾਂ ਨੂੰ ਵਸਾਣ ਤੇ ਪੈਰਾਂ ਤੇ ਖੜੇ ਕਰਨ ਵਾਸਤੇ ਲਗ ਪਗ 2 ਲੱਖ

ਰੁਪਿਆ ਖਰਚ ਕੀਤਾ। ਗਰੀਬ ਕ੍ਰਿਤੀਆਂ ਨੂੰ 8 ਤੋਂ 10 ਏਕੜ ਜ਼ਮੀਨ 200 ਏਕੜ ਵੰਡ ਉਨ੍ਹਾਂ ਨੂੰ ਬਾਦਸ਼ਾਹ ਬਣਾ ਦਿਤਾ।

ਦੇਸ਼ ਵੰਡਾਰੇ ਸਮੇਂ ਸਤਿਗੁਰੂ ਜੀ ਦੇ ਹੁਕਮ ਦੀ ਪਾਲਣਾ ਕਰਦਿਆਂ ਕਿਸੇ ਨਾਮਧਾਰੀ ਮੁਸਲਿਮ ਮੁਹਾਜ ਕਰਦੇ ਜਾਨੀ ਨਾ ਮਾਲੀ ਨੁਕਸਾਨ ਕੀਤਾ ਸਗੋਂ ਜਿਥੋਂ ਤੱਕ ਵਾਹ ਲੱਗੀ ਉਨ੍ਹਾਂ ਨੂੰ ਪਾਕਿਸਤਾਨ ਜਾਣ ਵਿਚ ਸਹਾਇਤਾ ਕੀਤੀ। ਆਪ 5 ਭਾਦਰੋਂ 2016/1959 ਵਿਚ ਜੋਤੀ ਜੋਤ ਸਮਾ ਗਏ ਤੇ ਪੰਥ ਦੀ ਵਾਗ ਡੋਰ ਸੀਤਲਤਾ ਦੇ ਪੁੰਜ ਨਾਮ ਬਾਣੀ ਦੇ ਸਾਗਰ ਤੇ ਠਰੰਮੇ ਦੇ ਸੁਆਮੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਸੰਭਾਲ ਗਏ।

## ਸਤਿਗੁਰੂ ਜਗਜੀਤ ਸਿੰਘ ਜੀ

ਆਪ ਭਾਦਰੋਂ 2016 ਵਿਚ ਗੁਰਗੱਦੀ ਤੇ ਸ਼ਸ਼ੋਭਤ ਹੋਏ, ਆਪ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਛੂਹੇ ਕੰਮਾਂ ਦਾ ਵਕਾਸ ਕਰ ਰਹੇ ਹਨ। ਸੱਚੇ ਪਾਤਸ਼ਾਹ ਜੀ ਨੌਜਵਾਨਾਂ ਅੰਦਰ ਨਵੀਂ ਰੂਹ ਫੂਕਣ ਹਿਤ 2022/1965 ਵਿਚ ਵਿਦਿਅਕ ਜਥੇ ਦੀ ਸਥਾਪਨਾ ਕੀਤੀ। ਜਥਾ ਛਾਲਾਂ ਮਾਰਦਾ ਅਗ੍ਹਾਂ ਵਧ ਰਿਹਾ ਹੈ। ਇਸ ਨਾਲ ਹੀ ਬੀਬੀਆਂ ਅੰਦਰ ਜਾਗਰਤੀ

ਖਾਤਰ ਬੀਬੀਆਂ ਦਾ ਵਿਦਿਅਕ ਜੱਥਾ ਕੰਮ ਕਰ ਰਿਹਾ ਹੈ। ਆਪ ਜੀ ਦੀ ਪ੍ਰੇਰਨਾ ਨਾਲ ਨੌਜਵਾਨ ਰੋਜ਼ 8-9 ਘੰਟੇ ਸਿਮਰਨ ਕਰਦੇ ਹਨ। ਹਰ ਪ੍ਰਵਾਰ ਵਾਸਤੇ ਮਹੀਨੇ ਵਿਚ ਇਕ ਪਾਠ ਆਦਿ ਗ੍ਰੰਥ ਸਾਹਿਬ ਜਾਂ ਦਸਮ ਗ੍ਰੰਥ ਸਾਹਿਬ ਦਾ ਉਪਦੇਸ਼ ਕਰਦੇ ਹਨ। ਆਪ ਜੀ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਤੋਂ ਚਲ ਰਹੀਆਂ ਵਰਨੀਆਂ ਤੋਂ ਵੱਖ ਸ੍ਰੀ ਭੈਣੀ ਸਾਹਿਬ ਸ੍ਰੀ ਜੀਵਨ ਨਗਰ, ਮਸਤਾਨ ਗੜ੍ਹ, ਮੰਡੀ ਅਤੇ ਹਜ਼ਾਰੀ ਬਾਗ ਆਦਿ ਥਾਵਾਂ ਤੇ ਚਾਲੂ ਕੀਤੀਆਂ ਹਨ, ਆਪ ਨਾਮ ਬਾਣੀ ਦਾ ਛੱਟਾ ਹੜੰਬੇ ਵਰਗੀਆਂ ਧਰਤੀਆਂ ਤੇ ਦੇ ਰਹੇ ਹਨ। ਇਨ੍ਹਾਂ ਦਾ ਇਹ ਉਪਦੇਸ਼ ਯਾਦ ਰੱਖਣ ਵਾਲਾ ਹੈ, ਕਿ ਕੰਮ ਕਰਦਿਆਂ ਨਾਮ ਚੇਤੇ ਰਖੋ, ਪਰ ਨਾਮ ਸਿਮਰਨ ਸਮੇਂ ਕੋਈ ਵਿਹਾਰ ਯਾਦ ਨ ਆਵੇ।

ਬਾਣੀ ਦੇ ਸ਼ੁਧ ਪਾਠ ਤੇ ਬੜਾ ਜ਼ੋਰ ਦੇ ਰਹੇ ਹਨ। ਆਪ ਜੀ ਦੀ ਕਿਰਪਾ ਨਾਲ 60 ਸਾਲਾਂ ਤੋਂ ਉਪਰ ਦੇ ਪਾਠੀ ਅਥਵਾ ਰਾਗੀ ਸ਼ੁਧ ਪਾਠ ਕਰਨ ਲੱਗੇ ਹਨ। ਆਪ ਜੀ ਦੀ ਬਖਸ਼ਸ਼ ਨਾਲ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ ਦੇ ਨੰਨੇ ਨੰਨੇ ਬੱਚੇ ਹੋਲੇ ਮਹੱਲੇ ਦੇ ਦੀਵਾਨਾਂ ਸਮੇਂ, ਪੱਕੇ ਰਾਗਾਂ ਅਥਵਾ ਢੋਲਕੀ ਛੈਣਿਆਂ ਨਾਲ ਹੱਲੇ ਦੇ ਦੀਵਾਨ ਲਾਂਦੇ ਹਨ, ਤਾਂ ਸੰਗਤਾਂ ਚਕਰਤ ਹੋ ਜਾਂਦੀਆਂ ਹਨ। ਏਸੇ ਤਰ੍ਹਾਂ

ਮੇਲਿਆਂ ਦੇ ਭੋਗਾਂ ਸਮੇਂ ਆਦਿ ਗ੍ਰੰਥ ਸਾਹਿਬ ਤੋਂ ਲਾਵਾਂ ਪੜ੍ਹਦੇ ਹਨ ਜਾਂ ਨਾਵੇਂ ਮਹੱਲੇ ਦੇ ਸਲੋਕਾਂ ਨੂੰ ਮਿਲਕੇ ਉਚਾਰਨ ਕਰਦੇ ਹਨ।

ਆਪ ਵਿਸ਼ਵ ਸ਼ਾਂਤੀ ਦੇ ਚਾਹਵਾਨ ਹਨ, ਆਪ ਜੀ ਨੇ ਵਿਸ਼ਵ ਸ਼ਾਂਤੀ ਸੰਮੇਲਨ ਹੈਲੀ ਸੈਕੀ 1965 ਵਿਚ ਆਪਣਾ ਪ੍ਰਤੀਨਿਧ ਭੇਜ ਸ਼ਾਂਤੀ ਦੇ ਚਾਹਵਾਨਾਂ ਦੇ ਹੌਸਲੇ ਵਧਾਏ। ਆਪ ਜੀ ਨੇ 1971 ਵਿਚ ਹਾਲੈਂਡ ਦੀ ਰਾਜਧਾਨੀ ਸ਼ਾਕਾਹਾਰੀ ਸੰਮੇਲਨ ਵਿਚ ਭਾਗ ਲਿਆ। ਇਸੇ ਕਾਰਜ ਹਿਤ 1973 ਵਿਚ ਪ੍ਰਤੀਨਿਧ ਥਾਪ ਭੇਜੇ।

ਇਸੇ ਤਰ੍ਹਾਂ 1975 ਵਿਚ ਸ਼ਿਕਾਗੋ ਸ਼ਹਿਰ ਸ਼ਾਕਾਹਾਰੀ ਸੰਸਥਾ ਦਾ ਜਨਮ ਹੋਇਆ। ਆਪ ਜੀ ਨੇ ਉਸੇ ਪ੍ਰੰਪਰਾ ਨੂੰ ਕਾਇਮ ਰਖਦਿਆਂ 1967 ਤੇ 1977 ਵਿਚ ਸ਼ਾਕਾਹਾਰੀ ਪ੍ਰਾਹੁਣਿਆਂ ਨੂੰ ਦਿੱਲੀ ਵਿਚ ਨਿਮੰਤਰਤ ਕਰ ਨਵਾਜਿਆ।

ਆਪ ਦਾ ਫੁਰਮਾਨ ਹੈ, ਕਿ ਬੱਚੇ ਦੇ ਜਨਮ ਤੋਂ ਉਸਦੇ ਮਾਤਾ ਪਿਤਾ ਵਲੋਂ ਜਦ ਤਕ ਉਹ ਆਪ ਨਹੀਂ ਕਰ ਸਕਦਾ ਨਾਮ ਸਿਮਰਨ ਦੇ ਘੰਟੇ ਪੂਰੇ ਹੋਣੇ ਚਾਹੀਦੇ ਹਨ। ਜਦ ਉਹ ਜੋਗ ਹੋ ਜਾਵੇ ਉਸ ਨੂੰ ਦਸ ਅੱਗੋਂ ਉਸ ਪਾਸੋਂ ਕਰਵਾਉਣ।

ਸੰਗੀਤ ਕਲਾ ਨੂੰ ਤਾਂ ਆਪ ਜੀ ਨੇ ਚਾਰ ਚੰਨ ਲਾਏ ਹਨ। ਆਪ ਜੀ ਨੇ ਸਤਿਗੁਰੂ ਪ੍ਰਤਾਪ ਸਿੰਘ

ਜੀ ਦੀ ਸਿਮ੍ਰਤੀ ਵਿਚ ਦਿੱਲੀ, ਲਖਨਊ, ਬੰਬਈ ਤੇ ਔਰੰਗਾਬਾਦ ਵਿਚ ਸੰਗੀਤ ਸੰਮੇਲਨ ਰਚਾਏ ਹਨ। ਆਪ ਜੀ ਨੇ ਵਿਆਹ ਸ਼ਾਦੀਆਂ ਦੀਆਂ ਰਸਮਾਂ ਤੋਂ ਹੌਲਾ ਫੁਲ ਕਰ ਦਿਤਾ ਹੈ। ਕਿਸੇ ਪ੍ਰਕਾਰ ਦਾ ਲੈਣਾ ਦੇਣਾ ਸਭ ਵਿਵਰਜਤ ਹੈ।

ਸ੍ਰੀ ਸਤਿਗੁਰੂ ਜੀ ਸ੍ਰੀ ਭੈਣੀ ਸਾਹਿਬ ਦੀ ਉਸਾਰੀ ਨੂੰ ਵਿਕਾਸ ਕਰ ਇਸਦਾ ਨਕਸ਼ਾ ਹੀ ਬਦਲ ਦਿਤਾ ਹੈ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਸਿਮਰਤੀ ਮੰਦਰ ਤਿਆਰ ਕਰਕੇ ਉਹ ਮਹਾਨ ਕੰਮ ਕੀਤਾ ਹੈ, ਜਿਸਦੀ ਮਿਸਾਲ ਮਿਲਣੀ ਮੁਸ਼ਕਲ ਹੈ। ਸ੍ਰੀ ਭੈਣੀ ਸਾਹਿਬ ਦੀਆਂ ਸੜਕਾਂ ਦੇ ਨਾਲ ਮਖਮਲੀ ਘਾਹ ਤੇ ਰੰਗ ਬਿਰੰਗੇ ਫੁਲ ਸੰਗਤਾਂ ਦਾ ਸਵਾਗਤ ਕਰਦੇ ਹਨ। ਪੱਕੇ ਮੰਦਰ ਉਸਰ ਰਹੇ ਹਨ। ਇਥੇ ਇਕ ਬਿਰਧਸ਼ਾਲਾ ਹੈ, ਜਿਸ ਵਿਚ ਬਿਰਧਾਂ ਦੀ ਸੇਵਾ ਹੋ ਰਹੀ ਹੈ।

ਆਪ ਜੀ ਨੇ ਨੌਜਵਾਨਾਂ ਅੰਦਰ ਸਿੱਖੀ ਸਪਰਿਟ ਦੇ ਨਾਲ ਨਾਲ ਕੌਮੀ ਉਜਾਗਰੀ ਹਿਤ ਹਾਕੀ ਦੀ ਟੀਮ ਤਿਆਰ ਕਰਵਾਈ ਹੈ, ਜਿਸਨੇ ਨਾਮਧਾਰੀ ਮਰਿਯਾਦਾ ਵਿਚ ਰਹਿੰਦਿਆਂ ਨੈਸ਼ਨਲ ਪੱਧਰ ਦੀਆਂ ਨਾਮੀ ਟੀਮਾਂ ਤੇ ਵਿਜੇ ਪ੍ਰਾਪਤ ਕੀਤੀ ਹੈ। ਸਤਿਗੁਰੂ ਪ੍ਰਤਾਪ ਸਿੰਘ ਜੀ 1947 ਵਿਚ ਉਖੜੇ ਸਜਣਾਂ ਨੂੰ ਮੁੜ ਵਸਾਣ ਖਾਤਰ ਲਖਾਂ ਰੁਪਏ ਖਰਚ ਕੀਤੇ ਤੇ

ਸ੍ਰੀ ਜੀਵਨ ਨਗਰ ਦੇ ਇਲਾਕੇ ਨੂੰ ਵਸਾਇਆ। ਸਤਿਗੁਰੂ ਜਗਜੀਤ ਸਿੰਘ ਜੀ ਉਨ੍ਹਾਂ ਪਿੰਡਾਂ ਵਿੱਚ ਪੱਕੀਆਂ ਸੜਕਾਂ ਦਾ ਜਾਲ ਵਿਛਾ ਦਿਤਾ ਹੈ। ਇਲਾਕਾ ਦਿਨ-ਬਦਿਨ ਤਰੱਕੀ ਕਰ ਰਿਹਾ ਹੈ, ਇਨ੍ਹਾਂ ਦੀ ਮਿਕਨਾਤੀਸੀ ਸ਼ਖਸੀਅਤ ਦੇ ਪ੍ਰਭਾਵ ਨਾਲ ਸਾਲ ਵਿੱਚ ਦੋ ਦੋ ਹੋਲੇ ਹੋਏ ਹਨ ਤੇ ਕਈ ਪ੍ਰੇਮੀ ਸਜਣ ਸ੍ਰੀ ਭੈਣੀ ਸਾਹਿਬ ਦੇ ਲੰਗਰ ਦਾ ਸਾਲ ਦਾ ਖਰਚੇ ਦਾ ਜ਼ਿਮਾ ਲੈ ਧੰਨ ਭਾਗ ਜਾਣਦੇ ਹਨ।

ਮਾਇਆ ਵੱਲੋਂ ਇਤਨੇ ਉਧਾਰ ਹਨ ਕਿ ਹਰੇ ਕ ਲੋੜਵੰਦ ਸਿੱਖ ਦੀ ਥੁੜ ਪੂਰਤੀ ਕਰ, ਪ੍ਰਸੰਨ ਹੁੰਦੇ ਹਨ। ਇਕ ਪ੍ਰਕਾਰ ਦਾ ਮਾਇਆ ਦਾ ਸਦਾ ਵਰਤ ਲਗਾ ਹੋਇਆ ਹੈ। ਕਾਲਿਜਾਂ ਦੇ ਕਈ ਵਿਦਿਆਰਥੀ ਸਹਾਇਤਾ ਲੈ ਰਹੇ ਹਨ। ਲਾਇਲਾਜ ਰੋਗੀਆਂ ਵਾਸਤੇ ਲੱਖਾਂ ਰੁਪਏ ਖਰਚ ਹੁੰਦੇ ਹਨ। ਲੋੜਵੰਦ ਸਿੱਖਾਂ ਦੇ ਮੰਦਰਾਂ ਵਾਸਤੇ ਮਾਇਆ ਤਿਆਰ ਰਹਿੰਦੀ ਹੈ। ਸ੍ਰੀ ਭੈਣੀ ਸਾਹਿਬ ਦੇ ਸੇਵਾਦਾਰਾਂ ਦੇ ਆਰਾਮ ਦਾ ਹਰ ਪ੍ਰਕਾਰ ਦਾ ਪ੍ਰਬੰਧ ਹੈ। ਸਤਿਗੁਰੂ ਰਾਮ ਸਿੰਘ ਜੀ ਬਚਨ ਕੀਤਾ ਸੀ—ਮੇਰੇ ਸਿੱਖਾਂ ਨੂੰ ਪਰਮ ਸੁਖ। ਭਾਵ ਲੋਕ ਪ੍ਰਲੋਕ ਦੇ ਸੁਖ-ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਨਾਮਧਾਰੀ ਤੇ ਪਰਮ ਸੁਖਾਂ ਦੀ ਬਖਸ਼ਿਸ਼ ਕਰ ਰਹੇ ਹਨ।

# ਪਵਿੱਤਰ ਗੁਣ

ਨਾਮਧਾਰੀ ਸਦਾ ਨਾਮ ਦਾ ਆਧਾਰ ਰਖਦਾ ਹੈ। ਉਹ ਜਪੀ, ਤਪੀ, ਹਠੀ ਤੇ ਜਤੀ ਹੁੰਦਾ ਹੈ।

ਇਹ ਆਪਣੇ ਆਪ ਨੂੰ ਹਿੰਦੂ ਕੌਮ ਦਾ ਅੰਗ ਤੇ ਸ੍ਰੀ ਗੁਰੂ ਨਾਨਕ ਨਾਮ ਲੇਵਾ ਅਕਾਲੀ, ਨਿਹੰਗ, ਨਿਰਮਲੇ, ਉਦਾਸੀ ਆਦਿ ਨੂੰ ਭਰਾ ਜਾਣਦਾ ਹੈ।

ਨਾਮਧਾਰੀ ਅਵਤਾਰਵਾਦ ਦਾ ਧਾਰਨੀ ਹੈ। ਇਹ ਭਗਵਾਨ ਰਾਮ ਤੇ ਭਗਵਾਨ ਕ੍ਰਿਸ਼ਨ ਦਾ ਪੂਰਾ-2 ਸਤਿਕਾਰ ਕਰਦਾ ਹੈ। ਦਸਾਂ ਨਵਾਂ ਦੀ ਕਿਰਤ ਦਾ ਕਰਤਾ ਹੈ। ਸੁਚ ਸੋਧ ਜੀਵਨ ਵਾਸਤੇ ਅਤੀ ਜ਼ਰੂਰੀ ਹੈ। ਸੂਦ ਲੈਣਾ ਮਨ੍ਹਾ ਹੈ। ਮਾਸ, ਸ਼ਰਾਬ ਤੇ ਦੂਸਰੇ ਨਸ਼ਿਆਂ ਦਾ ਸੇਵਨ ਨਹੀਂ ਕਰਦਾ। ਪ੍ਰਸ਼ਾਦ ਉਪਰੰਤ ਥਾਲੀ ਧੋ ਕੇ ਪੀਂਦਾ ਹੈ।

ਹਵਨ ਕਰਨਾ ਇੱਕ ਜ਼ਰੂਰੀ ਮਰਿਆਦਾ ਹੈ। ਜੀਅ ਹਿੰਸਾ ਤੋਂ ਸਦਾ ਦੂਰ। ਨਾਮਧਾਰੀ ਸੱਪ ਤੱਕ ਨਹੀਂ ਮਾਰਦਾ ਗਊ ਧਨ ਦੇਸ਼ ਕੌਮ ਵਾਸਤੇ ਲਾਭਕਾਰੀ ਹੈ। ਇਸ ਵਾਸਤੇ ਗਊ ਹਿਤ ਬਲੀਦਾਨ ਕਰ ਦੇਣ ਨੂੰ ਮਹਾਨਤਾ ਦੇਂਦਾ ਹੈ।

ਨਾਮਧਾਰੀ ਅੰਮ੍ਰਿਤ ਵੇਲੇ ਜਾਗ, ਜੰਗਲ ਹੋ ਸਤ ਵਾਰ ਹੱਥ ਰੇਤੇ ਨਾਲ ਮਾਂਜਦਾ ਹੈ। ਜੰਗਲ ਜਾਣ ਸਮੇਂ ਜਲ ਦਾ ਗੜਵਾ ਕੋਲ ਰਖਦਾ ਹੈ। ਖੁਲ੍ਹਾ

ਮੈਦਾਨ ਹੋਵੇ ਤਾਂ ਟੋਆ ਪੁਟ ਕੇ ਮੈਦਾਨ ਮਾਰ ਉਪਰ ਮਿੱਟੀ ਪਾ ਦੇਂਦਾ ਹੈ। ਨੰਗੇ ਸਿਰ ਜੰਗਲ ਨਹੀਂ ਬੈਠਦਾ। ਮੂੜ ਦਾਤਨ ਕਰਦਾ ਹੈ। ਦਾਤਨ ਕਿੱਕਰ, ਟਾਲੀ ਜਾਂ ਨਿੰਮ ਦੀ ਵਰਤਦਾ ਹੈ, ਬੁਰਸ਼ ਨਹੀਂ ਵਰਤਦਾ। ਛਰਲਾ ਛੱਡਣ ਪਿਛੋਂ ਜਲ ਵਰਤਦਾ ਤੇ ਚੁਲਾ ਕਰਦਾ ਹੈ। ਇਸ਼ਨਾਨ ਪਿਛੋਂ ਨਾਮ ਸਿਮਰਨ ਵਿਚ ਜੁੜ ਜਾਂਦਾ ਹੈ। ਪੰਜਾਂ ਬਾਣੀਆਂ ਦਾ ਪਾਠ ਕਰਦਾ ਹੈ। ਚੰਡੀ ਦੀ ਵਾਰ ਦਾ ਭੋਗ ਸੂਰਜ ਦੀ ਟਿੱਕੀ ਨਿਕਲਣ ਨਾਲ ਹੀ ਪਾ ਦੇਂਦਾ ਹੈ। ਚੰਡੀ ਦੇ ਪਾਠ ਦੇ ਆਰੰਭ ਅਤੇ ਭੋਗ ਪਿਛੋਂ ਅਰਦਾਸ ਕਰਦਾ ਹੈ। ਇਕ ਮਾਲਾ ਭਜਨ ਤੇ ਇਕ ਮਾਲਾ ਭਗਉਤੀਆਂ ਦੀ ਨੇਮ ਨਾਲ। ਇਸ ਤੋਂ ਵਖ ਇਕ ਘੰਟਾ ਨਾਮ-ਸਿਮਰਨ ਨੇਮ ਨਾਲ ਸਾਲ ਦੇ 165 ਘੰਟੇ ਹੋਣੇ ਜ਼ਰੂਰੀ ਹਨ।

ਸਤਿਗੁਰੂ ਜਗਜੀਤ ਸਿੰਘ ਜੀ ਕਾਰ ਵਿਹਾਰ ਕਰਦਿਆਂ 4 ਘੰਟੇ ਨਾਮ-ਸਿਮਰਨ ਕਰਨ ਦਾ ਉਪਦੇਸ਼ ਦਿਤਾ ਹੈ। ਘਰ ਪ੍ਰਤੀ ਇਕ ਪਾਠ ਆਦਿ ਗ੍ਰੰਥ ਸਾਹਿਬ ਜਾਂ ਦਸਮ ਗ੍ਰੰਥ ਸਾਹਿਬ ਜੀ ਦਾ ਮਹੀਨੇ ਵਿਚ ਹੋਣਾ ਲਾਜ਼ਮੀ ਹੈ।

ਨਾਮਧਾਰੀ ਨਲਕੇ ਦਾ ਪਾਣੀ ਜਾਂ ਉਸ ਤੋਂ ਬਣੇ ਪਦਾਰਥਾਂ ਨੂੰ ਸੇਵਨ ਨਹੀਂ ਕਰਦਾ। ਚਾਹ, ਕਾਫੀ, ਕੋਕਾ-ਕੋਲਾ ਆਦਿ ਵੀ ਨਹੀਂ ਪੀਂਦਾ।

ਬਾਣਾ ਸਾਦਾ ਚਿੱਟਾ ਤੇ ਸਾਫ। ਮਾਲਾ ਉਨ ਦੀ ਓਹ ਵੀ ਚਿੱਟੀ। ਸਿੰਘਾਂ ਵਾਸਤੇ ਸਿੱਧਾ ਦਸਤਾਰਾ, ਗੁਰਮੁਖੀ ਦਾੜ੍ਹਾ ਨਹੀਂ ਬੰਨਣਾ। ਮਾਈਆਂ ਬੀਬੀਆਂ ਵੀ ਚਿੱਟੇ ਬਸਤਰ ਚੂੜੀਦਾਰ ਸੁਥਣ, ਕੇਸਾਂ ਦਾ ਜੂੜਾ ਗਿੱਚੀ ਵਿਚ। ਕੰਨ ਨੱਕ, ਵਿੰਨਣੇ ਗੁਰਮਤਿ ਦੇ ਵਿਰੁਧ ਹਨ। ਗਹਿਣੇ ਪਾਣੇ ਵੀ ਵਿਵਰਜਿਤ ਘੁੰਡ ਨਹੀਂ ਕੱਢਣੇ। ਨੇਲ ਪਾਲਿਸ਼, ਲਿਪਸਟਿਕ, ਭਰਵੱਟੇ ਬਨਾਣੇ ਦੀ ਆਗਿਆ ਨਹੀਂ। ਇਹ ਸਭ ਮਨਮਤ ਹੈ। ਸਰੀਰ ਦਾ ਨੰਗੇਜ਼ ਪ੍ਰਗਟ ਨ ਹੋਵੇ। ਰੋਮਾਂ ਦੀ ਬੇਅਦਬੀ ਗੁਰਮਤ ਨਹੀਂ।

ਦਸਵੰਦ ਨੇਮ ਨਾਲ। ਗਲਤ ਢੰਗ ਨਾਲ ਵਿਆਹ ਨਹੀਂ ਕਰਨੇ। ਕੇਵਲ ਸਮੇਂ ਦੇ ਸਤਿਗੁਰਾਂ ਦੀ ਪ੍ਰਵਾਨਗੀ ਨਾਲ ਦੀਵਾਨਾਂ ਵਿਚ। ਦਾਜ ਦਹੇਜ, ਮਿਲਣੀ, ਮੁਕਲਾਵੇ, ਠਾਕਾ ਛੁਹਾਰਾ ਆਦਿ ਫਜ਼ੂਲ ਰਸਮਾਂ ਗੁਰਮਤ ਦੇ ਵਿਰੁਧ ਹਨ।

ਅਨੰਦ ਕਾਰਜ ਸਮੇਂ ਆਦਿ ਗ੍ਰੰਥ ਸਾਹਿਬ ਦਾ ਸਾਧਾਰਨ ਪਾਠ ਇਸ ਤੋਂ ਵਖ ਘਰ ਵਿਚ ਕੋਈ ਸਮਾਗਮ, ਵਰਨੀ, ਪਾਠ ਆਦਿ ਵਿਵਰਜਿਤ ਹਨ।

ਪੰਜ ਕਕਾਰ ਲਾਜ਼ਮੀ। ਨੀਲ ਨਹੀਂ ਵਰਤਨਾ, ਭੁਖੇ ਨੂੰ ਪ੍ਰਸ਼ਾਦਾ ਨੰਗੇ ਨੂੰ ਕਪੜਾ ਦਾਨ ਪੁੰਨ ਜ਼ਰੂਰੀ।

ਬੱਚਿਆਂ ਨੂੰ ਬੈਠਾ ਕੇ ਅਰਦਾਸਾ ਯਾਦ ਕਰਾਉਣਾ ਮਾਪਿਆਂ ਦਾ ਪਹਿਲਾ ਫਰਜ਼ ਹੈ। ਮਿਰਤਕ ਦੇ ਸ਼ਰੀਰ

ਦਾ ਚੌਥਾ ਨਹੀਂ ਕਰਨਾ। ਅੰਤਮ ਭੋਗ ਸਮੇਂ ਕੇਵਲ ਸਾਧਾਰਨ ਪਾਠ ਗੁਰਪੁਰਬ ਸਮੇਂ ਵੀ ਸਾਧਾਰਨ ਪਾਠ।

ਧਾਗੇ, ਤਵੀਤ, ਮੜ੍ਹੀ, ਮਸਾਣੀ, ਸਮਾਧਾਂ, ਪੂਜਣੀਆਂ ਸਭ ਮਨਮਤ ਹੈ।

ਮੇਲਿਆਂ ਵਿਚ ਤਨ, ਮਨ, ਧਨ ਨਾਲ ਸੇਵਾ ਕਰਨੀ ਚਲਨ-ਹੀਨ, ਫਿਲਮਾਂ, ਤਸਵੀਰਾਂ, ਪੁਸਤਕਾਂ, ਗੀਤ ਗੁਰਮਤ ਵਿਰੁਧ ਹਨ। ਘਰਾਂ ਨੂੰ ਕੇਵਲ ਸਾਧੂ ਮਹਾਤਮਾ ਬੀਰਾਂ ਅਥਵਾ ਸ਼ਹੀਦਾਂ ਦੀਆਂ ਤਸਵੀਰਾਂ ਨਾਲ ਹੀ ਸੰਵਾਰਿਆ ਜਾਵੇ। ਉਹ ਦਵਾਈ ਨਹੀਂ ਵਰਤਣੀ ਜਿਸ ਵਿਚ ਮਾਸੀ ਅੰਸ਼ ਹੋਣ।

ਬਿਮਾਰੀ ਜਾਂ ਹੋਰ ਬਿਪਤ ਕਾਲ ਵਿਚ ਪਾਠ, ਨਾਮ ਵਰਨੀ, ਆਦਿ ਦਾ ਆਸਰਾ ਲੈਣਾ ਚੰਗਾ ਸਮਝਦੇ ਹਨ।

ਕਿਸੇ ਕਾਰਜ ਨੂੰ ਅਰੰਭ ਕਰਨ ਤੋਂ ਪਹਿਲਾਂ ਅਰਦਾਸ ਕਰਦੇ ਹਨ ਤੇ ਕਾਰਜ ਸਮਾਪਤੀ ਮੇ ਵੀ ਅਰਦਾਸਾ ਸੋਧਦੇ ਹਨ।

ਸਰਬਤ ਦੇ ਭਲੇ ਦਾ ਅਰਦਾਸਾ ਦੋਨੋਂ ਵੇਲੇ ਨੇਮ ਨਾਲ।

## ਸ਼ੁਭ ਉਪਦੇਸ਼

ਪਿਛਲੀ ਰਾਤ ਉਠਕੇ ਗੜਵਾ ਲਜਾਇ ਕਰ ਮਦਾਨੇ ਹੋਇ ਔਣਾ। ਦੋ ਵਾਰੀ ਗੜਵਾ ਮਾਂਜਨਾ ਮਦਾਨ ਬਸਤਰ ਲਾਹਿ ਕੇ ਜਾਨਾ, ਦਾਤਨ ਕਰਨੀ, ਫੇਰ ਇਸ਼ਨਾਨ ਕਰਨਾ। ਬਾਣੀ ਪੜਨੀ ਜੇ ਕੰਠ ਨਾ ਹੋਵੇ, ਤਾਂ ਕੰਠ ਕਰ ਲੈਣੀ ਸਰਬ ਮਾਈ ਬੀਬੀ ਸਰਬ ਨੇ।...ਹੋਰ ਪਰਾਈ ਧੀ ਭੈਣ ਆਪਣੀ ਜਾਨਣੀ।...ਹੋਰ ਜੀ ਕਿਸੇ ਨੇ ਮੰਦਾ ਫਿਕਾ ਨਹੀਂ ਬੋਲਣਾ ਖਿਮਾ ਕਰਨੀ ਬੋਲੁ ਕੁਬੋਲੁ ਸਹਿਜਾਣਾ ਸਭਦਾ...ਆਪਣੀ ਭਲਾਈ ਛਪਾਉਣ ਦੀ ਕਰਨੀ....ਹੋਰ ਜੀ ਸਭਨੇ ਹਥ ਜੋੜਨੇ ਪਰਮੇਸਰ ਅਗੇ, ਜੋ ਹੇ ਮਹਾਰਾਜ। ਸਾਡਾ ਧਰਮੁ ਬਣਿਆ ਰਹੇ ਜੀ.....।

ਸ੍ਰੀ ਸਤਿਗੁਰੂ ਰਾਮ ਸਿੰਘ ਜੀ

ਮੈਂ ਬਹੁਤ ਚਿਰ ਤੋਂ ਇਹ ਅਰਜ ਕਰ ਰਿਹਾ ਹਾਂ, ਕਿ ਹਿੰਦੂ ਸਿੱਖਾਂ ਨੂੰ ਦੋ ਜਗ੍ਹਾ ਨਹੀਂ ਹੋਣਾ ਚਾਹੀਦਾ, ਨਹੀਂ ਇਹ ਮਾਰੇ ਜਾਣਗੇ। ਕਾਨਫਰੰਸਾਂ ਬੁਲਾਈਆਂ, ਸਭ ਕੁਝ ਕੀਤਾ, ਅਜੇ ਵੀ ਉਹ ਅੰਗ੍ਰੇਜ਼ ਜਿਹੜੀ ਵਿਉਹ ਸਿਟ ਗਿਆ ਏ ਨਾ, ਉਹ ਅਜੇ ਵੀ ਹੈ, ਭਾਈ ਕਿਸੇ ਤਰ੍ਹਾਂ ਨਾਲ, ਇਸੇ ਤਰ੍ਹਾਂ ਹੀ ਦੋ ਹੱਥਾਂ ਨਾਲ ਤਾੜੀ ਵਜਦੀ ਹੈ। ਕਿਸੇ ਵੇਲੇ ਮੈਂ ਗਲਤੀ

ਕਰਾਂ, ਤੁਸੀਂ ਸਾਨੂੰ ਆਖੋ ਕਿਉਂ ਬਈ ਇਹ ਗਲ ਕੈਹਦਾ, ਤੂੰ ਆਹ ਕਿਉਂ ਕਰਦਾ ਏ, ਕਿਸੇ ਵੇਲੇ ਮੈਂ ਤੁਹਾਨੂੰ ਆਖਾਂ, ਇਉਂ ਨ। ਬੁਰਾ ਕਹਿ ਕੇ ਨਹੀਂ, ਕਿਸੇ ਨੂੰ ਗਾਲ ਕਢ ਕੇ ਨਹੀਂ, ਕਿਸੇ ਤੇ ਨਫਰਤ ਕਰਕੇ ਨ ਪਿਆਰ ਨਾਲ।

ਬੱਚੇਗਾ ਕੌਣ? ਬਚੇਗਾ ਉਹ ਜੇਹੜਾ ਨਾਮ ਜਪੇ ਗਾ ਜਿਸ ਤਰ੍ਹਾਂ ਕਿੱਲੀ ਦੇ ਕੋਲ ਚੱਕੀ ਦੇ ਦਾਣੇ ਬਚ ਜਾਂਦੇ ਨੇ, ਕਿਸੇ ਦੇ ਪਿਉ ਦੀ ਨਹੀਂ, ਜਿਹਦੀ ਮਰਜ਼ੀ ਏ, ਜੇ ਕੂਕਾ ਨਹੀਂ ਜਪੇਗਾ, ਇਹ ਵੀ ਨਹੀਂ, ਜਿਹੜਾ ਜਪੇਗਾ ਉਹ ਬਚੇਗਾ ਕੋਈ ਐ, ਹਿੰਦੂ ਐ, ਸਿੱਖ ਐ, ਸਮਾਜੀ ਐ, ਸਨਾਤਨੀ ਐ, ਅਕਾਲੀ ਐ, ਕੋਈ ਐ, ਜਿਹੜਾ ਗੁਰੂ ਕਾ ਨਾਮ ਜਪੇਗਾ ਉਹ ਬਚੇਗਾ ਉਥੇ ਲਿਹਾਜ ਕਿਸੇ ਦਾ ਨਹੀਂ, ਉਥੇ ਕਿਸੇ ਦੀ ਜਾਤ ਨਹੀਂ, ਕਿਸੇ ਦਾ ਮਜ਼ਹਬ ਨਹੀਂ, ਕੁਝ ਨਹੀਂ ਉਹ ਸਾਰਿਆਂ ਦਾ ਮਾਲਕ ਹੈ....।

ਜਿਸ ਰਸਤੇ ਟੁਰੇ ਹੋਏਓ, ਜਿਹੜੀ ਬੇੜੀ ਚੜੇ ਹੋਏਓ ਉਸੇ ਤੇ ਸਵਾਰ ਰਹੋ, ਪਰ ਇਕ ਘੰਟਾ ਸਮਾਂ ਜ਼ਰੂਰ ਕਢੋ, ਭਜਨ ਕਰੋ, ਦਾਨ ਕਰੋ, ਭੁਖੇ ਨੂੰ ਰੋਟੀ ਜ਼ਰੂਰ ਦਿਓ।

ਸਤਿਗੁਰੂ ਪ੍ਰਤਾਪ ਸਿੰਘ ਜੀ

ਨਾਮਧਾਰੀਓ ! ਤੁਸੀਂ ਆਪਣੇ ਹੱਕ ਦੀ ਕੁਰਬਾਨੀ ਦੇ ਕੇ ਦੂਸਰੇ ਦੇ ਹੱਕ ਦੀ ਰਾਖੀ ਕਰੋ।

ਸਤਿਗੁਰੂ ਜਗਜੀਤ ਸਿੰਘ ਜੀ

# ਨਾਮਧਾਰੀਆਂ ਬਾਰੇ ਵਿਚਾਰ
# ਸਰਕਾਰੀ ਅਤੇ ਗੈਰ ਸਰਕਾਰੀ ਲੇਖਕ

"ਪਹਿਲੋਂ ਰਾਮ ਸਿੰਘ ਨੂੰ ਸੰਤ ਸਰੂਪ ਗੁਰੂ ਨਾਨਕ ਦਾ ਰੂਪ ਮੰਨਿਆ ਜਾਂਦਾ, ਪਰ ਹੁਣ ਉਹ ਗੁਰੂ ਗੋਬਿੰਦ ਸਿਘ ਜੀ ਦਾ ਅਵਤਾਰ ਮੰਨਿਆ ਜਾਂਦਾ ਹੈ।"

—ਮਿਸਟਰ ਜੇ ਡਬਯੂ ਮੈਕਨਾਬ

"ਇਹ ਇਕ ਸਚਾਈ ਹੈ, ਕਿ ਕੂਕੇ ਦਾ ਸਰਕਾਰ ਅੰਗ੍ਰੇਜ਼ੀ ਦਾ ਵਫਾਦਾਰ ਹੋਣਾ ਅਸੰਭਵ ਹੈ।"

—ਲੁਧਿਆਣਾ ਗੈਜ਼ਟੀਅਰ 1904

"ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਆਪਣੀ ਮਾਤਰ ਭੂਮੀ ਨੂੰ ਸਵੈਤੰਤਰਤਾ ਦਿਵਾਣ ਲਈ ਅਜ ਤੋਂ ਪੌਣੀ ਸਦੀ ਪਹਿਲਾਂ ਜੋ ਮਹਾਨ ਗੌਰਵਤਾਸ਼ਾਲੀ ਪ੍ਰੀਸ਼ਰਮ ਕੀਤਾ ਸੀ, ਉਸਦੀ ਮਹਾਨਤਾ ਤੋਂ ਕੋਈ ਹਿੰਦੁਸਤਾਨੀ ਵੀ ਇਨਕਾਰ ਨਹੀਂ ਕਰ ਸਕਦਾ। ਕਾਂਗਰਸ ਨੇ

ਆਪਦੇ ਵਿਖਾਏ ਹੋਏ ਰਸਤੇ ਨੂੰ ਅਖਤਿਆਰ ਕਰਕੇ ਸ਼ਾਨਦਾਰ ਕਾਮਯਾਬੀਆਂ ਪ੍ਰਾਪਤ ਕੀਤੀਆਂ ਹਨ।"

—ਪੰਡਿਤ ਜਵਾਹਰ ਲਾਲ ਨਹਿਰੂ

"ਗੁਰੂ ਰਾਮ ਸਿੰਘ ਜੀ ਦੇ ਝੁਲਾਏ ਹੋਏ ਆਜ਼ਾਦੀ ਦੇ ਝੰਡੇ ਹੇਠਾਂ ਨਾਮਧਾਰੀਆਂ ਨੇ ਜੋ ਕੁਰਬਾਨੀਆਂ ਕੀਤੀਆਂ ਹਨ ਉਨ੍ਹਾਂ ਤੇ ਦੇਸ਼ ਨੂੰ ਸਦਾ ਮਾਨ ਰਹੇ ਗਾ।"

—ਸੁਭਾਸ ਚੰਦਰ ਬੋਸ

"ਜਿਹੜੇ ਸੱਜਣ ਗਊ ਪਾਲਣ ਦੇ ਚਾਹਵਾਨ ਹਨ, ਉਹ ਸ੍ਰੀ ਭੈਣੀ ਸਾਹਿਬ ਜਾ ਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਕੋਲੋਂ ਸਿਖਣ।"

—ਸ੍ਰੀ ਡਾ. ਰਾਜਿੰਦਰ ਪ੍ਰਸ਼ਾਦ
ਰਾਸ਼ਟਰਪਤੀ ਭਾਰਤਵਰਸ

"ਮਹਾਰਾਜ ਪ੍ਰਤਾਪ ਸਿੰਘ ਜੀ ਹਰ ਪਹਿਲੂ ਤੋਂ ਚਾਨਣ ਮੁਨਾਰੇ ਸਨ। ਇਹ ਮਾਣ ਕੇਵਲ ਉਨ੍ਹਾਂ ਦੇ ਪੈਰੋਕਾਰਾਂ ਨੂੰ ਹੀ ਨਹੀਂ ਜਾਂਦਾ, ਸਗੋਂ ਉਨ੍ਹਾਂ ਲੱਖਾਂ ਦੇਸ਼ ਭਗਤਾਂ ਨੂੰ ਜਿਨ੍ਹਾਂ ਮੋਢੇ ਨਾਲ ਮੋਢਾ ਜੋੜ ਆਜ਼ਾਦੀ ਦੀ ਲੜਾਈ ਲੜੀ। ਈਸ਼ਵਰ ਦੇ ਦ੍ਰਿੜ੍ਹ ਵਿਸ਼ਵਾਸੀ ਉਚ ਦਰਜੇ ਦੀ ਸਾਦਗੀ, ਮਨੁੱਖਤਾ

ਖਾਤਰ ਡੁਲ ਡੁਲ ਪੈਂਦਾ, ਪਿਆਰ ਤੇ ਹਮਦਰਦੀ ਸਾਡੇ ਸਾਰਿਆਂ ਲਈ ਵਡਮੁਲਾ ਖਜ਼ਾਨਾ ਹੈ।"

—ਸ੍ਰੀ ਭੀਮ ਸੈਨ ਸੱਚਰ ਜੀ

"ਜੇ ਸਾਰੇ ਨਾਮਧਾਰੀਆਂ ਵਰਗੇ ਹੋ ਜਾਣ ਤਾਂ ਸਭ ਝਗੜੇ ਝਮੇਲਿਆਂ ਦਾ ਭੋਗ ਪੈ ਜਾਵੇ।"

—ਸ੍ਰੀ ਸੁੰਦਰ ਲਾਲ ਜੀ ਐਮ.ਪੀ.

ੴ

## ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

## ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ

ਸੰਸਾਰ ਵਿਚ ਅਨੇਕ ਮਹਾਂਪੁਰਸ਼ ਹੋਏ ਹਨ, ਜਿਹੜੇ ਇਕ ਅੱਧ ਗੁਣ ਕਾਰਨ ਪ੍ਰਸਿਧ ਹਨ, ਪਰੰਤੂ ਏਥੇ ਤੁਸੀਂ ਇਕ ਸਰੂ ਕੱਦ, ਸੁੰਦਰ, ਸਡੌਲ, ਚੋੜਾ ਮਸਤਕ, ਚਾਂਦੀ ਦੀਆਂ ਤਾਰਾਂ ਵਾਲਾ ਦਾੜ੍ਹਾ, ਫੌਲਾਦੀ ਮਨੁੱਖ, ਕੌਮਲ ਹਿਰਦਾ, ਰੌਸ਼ਨ ਦਿਮਾਗ, ਉੱਚਾ ਆਚਰਨ, ਭਾਰਤੀ ਸਭਿਅਤਾ ਦੇ ਪ੍ਰਤੀਕ, ਦੇਸ਼ ਭਗਤੀ ਦੇ ਮੁਜੱਸਮੇ, ਵਿਸ਼ਵ ਭਰ ਵਿਚ ਸ਼ਾਂਤੀ ਦੇ ਚਾਹਵਾਨ, ਸੱਚਾਈ ਦੇ ਪੁਜਾਰੀ, ਜਿਨ੍ਹਾਂ ਨੇ ਸਮਾਜ, ਦੇਸ਼ ਤੇ ਮਨੁੱਖਤਾ ਲਈ ਦਿਨ ਰਾਤ ਇਕ ਕੀਤਾ। ਇਹ ਸਨ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ, ਜਿਹੜੇ ਸਰਬਤ ਦੇ ਭਲੇ ਦੀ ਅਰਦਾਸ ਕਰਦੇ ਤੇ —ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬਤ ਦਾ ਭਲਾ ਸੁੰਜਾਮ ਦੇਣ ਕਹਿ ਬਿਰਾਜਦੇ।

**ਅਵਤਾਰ—**

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਅਵਤਾਰ

ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਗ੍ਰਿਹਿ ਮਾਤਾ ਜੀਵਨ ਕੌਰ ਜੀ ਦੀ ਕੁਖੋਂ ਚੇਤ ਵਦੀ ਤੀਜ ਸੰਮਤ 1946 ਮੁਤਾਬਕ 1890 ਐਤਵਾਰ ਸੂਰਜ ਢਲੇ ਨਿੰਮੀ ਨਿੰਮੀ ਫੁਹਾਰ ਸਮੇਂ। ਉਸ ਸਮੇਂ ਸ੍ਰੀ ਭੈਣੀ ਸਾਹਿਬ ਇਕ ਬੰਦੀ ਖਾਨਾ ਸੀ, ਕਿਉਂਕਿ ਗੁਰਦੁਆਰੇ ਦੇ ਬੂਹੇ ਅਗੇ ਪੁਲਿਸ ਚੌਂਕੀ ਸੀ। ਤੇ ਪੁਲਸੀਏ ਭੁਖੇ ਬਗਿਆੜਾਂ ਨਿਆਂਈ ਸ਼ਰਧਾਲੂਆਂ ਨੂੰ ਪਾੜ ਖਾਣ ਪੈਂਦੇ ਸਨ। ਕੋਈ ਸ਼ਰਧਾਲੂ ਬਿਨਾ ਆਗਿਆ ਦਰਸ਼ਨ ਨਹੀਂ ਸੀ ਕਰ ਸਕਦਾ। ਇਹ ਖਬਰ ਜਦ ਗੁਰੂ ਹਰੀ ਸਿੰਘ ਜੀ ਨੂੰ ਮਿਲੀ ਤਾਂ ਉਹ ਬੜੇ ਪ੍ਰਸੰਨ ਹੋਏ ਤੇ ਕਿਹਾ--ਵਡੇ ਪ੍ਰਤਾਪ ਵਾਲਾ ਆਇਆ ਹੈ। ਘਰ ਦਾ ਮਾਲਕ ਆਇਆ ਹੈ।

ਸਤਿਗੁਰੂ ਜੀ ਪਹਿਲਾਂ ਬਾਬਾ ਸੰਤੋਖ ਸਿੰਘ ਜੀ ਪਾਸੋਂ ਅੱਖਰ ਬੋਧ ਪ੍ਰਾਪਤ ਕੀਤਾ। ਉਸ ਸਮੇਂ ਇਨ੍ਹਾਂ ਦੀ ਆਯੂ ਸਤ ਸਾਲ ਦੀ ਸੀ। ਮੁੜ ਸੰਤ ਧਿਆਨ ਸਿੰਘ ਜੀ ਪਾਸੋਂ ਪੰਜ ਗ੍ਰੰਥੀ ਦਾ ਪਾਠ ਕੀਤਾ। ਥੋੜੇ ਸਮੇਂ ਵਿਚ ਹੀ ਆਦਿ ਗ੍ਰੰਥ ਸਾਹਿਬ ਦਾ ਪਾਠ ਵੀ ਸਰਲ ਕਰ ਲਿਆ। ਪੰਡਤ ਬਸੰਤ ਸਿੰਘ ਪਾਸੋਂ ਲਘੂ ਕੌਮ ਦੀ, ਹਿਤ ਉਪਦੇਸ਼ ਅਤੇ ਸੰਸਕ੍ਰਿਤ ਦਾ ਗਿਆਨ ਪ੍ਰਾਪਤ ਕੀਤਾ।

## ਬਾਲ ਕਾਲ :—

ਬਾਲ ਕਾਲ ਵਿਚ ਖੇਡਣ ਦਾ ਸ਼ੌਕ ਅਤਿ ਦਾ ਸੀ। ਖਿਦੋ ਖੂੰਡੀ, ਅਖਾੜੇ ਵਿਚ ਕੁਸ਼ਤੀ, ਨਹਿਰ ਵਿਚ ਤਰਨਾ, ਘੁੜ ਸਵਾਰੀ ਤੇ ਨੇਜ਼ਾ ਬਾਜੀ ਦੇ ਉਸਤਾਦ ਹੋ ਗਏ। ਇਕ ਸਮੇਂ ਇਕ ਊਠ ਸੇਵਾਦਾਰਾਂ ਦੀਆਂ ਨਜ਼ਰਾਂ ਬਚਾ ਦੂਰ ਨਿਕਲ ਗਿਆ। ਕਾਬੂ ਨਾ ਆਵੇ। ਸਚੇ ਪਾਤਸ਼ਾਹ ਘੋੜੀ ਤੇ ਸਵਾਰ ਹੋ ਮਗਰ ਲਗੇ। ਤੇ ਦੌੜਦੀ ਘੋੜੀ ਨੂੰ ਊਠ ਦੇ ਲਾਗੇ ਹੋ ਉਸਦੀ ਬੰਨ੍ਹ ਨੂੰ ਹੱਥ ਪਾ ਉਸਦੀ ਪਿਠ ਤੇ ਬਹਿ ਗਏ ਤੇ ਕਾਬੂ ਕਰ ਲਿਆ। ਜਵਾਨੀ ਸਮੇਂ ਵਡੇ ਵਡੇ ਪਹਿਲਵਾਨ ਦਰਸ਼ਨਾਂ ਨਾਲ ਚਰਨਾਂ ਤੇ ਡਿਗ ਪੈਂਦੇ ਸਨ।

ਆਪ ਮੁਢ ਤੌਂ ਹੀ ਅੰਮ੍ਰਿਤ ਵੇਲੇ ਇਸ਼ਨਾਨ ਕਰ, ਦੀਵਾਨ ਵਿਚ ਹਾਜ਼ਰ ਹੁੰਦੇ। ਨਾਮ ਸਿਮਰਨ ਕਰਦੇ ਭੋਗ ਉਪਰੰਤ ਮਾਤਾ ਜੀ ਨੂੰ ਨਮਸਕਾਰ ਕਰਦੇ। ਮੁੜ ਵਿਹਾਰੇ ਕਾਰੇ ਲਗ ਜਾਂਦੇ।

## ਗੁਰਗੱਦੀ :—

ਗੁਰੂ ਹਰੀ ਸਿੰਘ ਜੀ 1963 ਬਿ: ਵਿਚ ਚੜ੍ਹਾਈ ਕਰ ਗਏ ਤਾਂ ਆਪਨੇ ਗੁਰਗੱਦੀ ਸੰਭਾਲੀ। ਆਪ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਮਿਸ਼ਨ ਤੇ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰੋਗਰਾਮ ਨੂੰ ਚਾਰ

ਚੰਨ ਲਾਏ ਤੇ ਨਾਮ ਬਾਣੀ ਤੇ ਜ਼ੋਰ ਦਿਤਾ। ਆਪ ਜੀ ਇਸ ਕਾਰਜ ਹਿਤ ਪਸ਼ੌਰ ਤੋਂ ਲੈ ਕੇ ਢਾਕੇ ਤੇ ਕਸ਼ਮੀਰ ਤੋਂ ਲੈ ਕੇ ਕੰਨਿਆ ਕੁਮਾਰੀ ਤਕ ਦੌਰੇ ਕੀਤੇ। ਇਸੇ ਤਰ੍ਹਾਂ ਥਾਈਲੈਂਡ ਵਿਚ 22, ਅਫਰੀਕਾ 4, ਤੇ ਸਿੰਗਾਪੁਰ 1 ਦੌਰਾ ਕਰ ਕੇ ਭੁਲੇ ਲੋਕਾਂ ਨੂੰ ਨਾਮ ਸਿਮਰਨ ਭਜਨ ਬੰਦਗੀ ਪਾਸੇ ਜੋੜਿਆਂ, ਮਾਸ ਸ਼ਰਾਬ ਤੋਂ ਬਚਾਇਆ ਅਤੇ ਸੁਚ ਸੋਧ ਤੇ ਦਸਾਂ ਨਵ੍ਹਾਂ ਦੀ ਕਮਾਈ ਵਾਸਤੇ ਪ੍ਰੇਰਨਾ ਦਿਤੀ। ਆਪ ਜੀ ਨੇ ਗੁਰਗੱਦੀ ਤੇ ਬ੍ਰਾਜਣ ਸਮੇਂ ਤੋਂ ਈ ਸੰਗਤਾਂ ਅੰਦਰ ਨਾਮ ਸਿਰਮਨ ਦੀ ਰੁਚੀ ਵਧਾਣ ਹਿਤ ਪੂਰਨੇ ਪਾਏ। ਆਪ ਜੀ ਨੇ ਸੰਮਤ 1963 ਸੰਨ 1906 ਸਰਹੰਦ ਨਹਿਰ ਕਿਨਾਰੇ ਪ੍ਰਯੋਗ ਆਰੰਭਿਆ। ਸਾਥੀਆਂ ਸਮੇਤ 40 ਦਿਨਾਂ ਦੇ ਪ੍ਰਯੋਗ ਦਾ ਅਰਦਾਸਾ ਸੋਧ ਦਿਤਾ, ਜਿਹੜਾ ਨਿਰੰਤਰ ਸਾਲ ਬੇ ਸਾਲ ਚਲ ਰਿਹਾ ਹੈ। ਜਗ੍ਹਾ ਭਾਵੇਂ ਬਦਲਦੀ ਰਹੀ। 1 ਜੇਠ 1997 ਤੋਂ ਇਕ ਘੰਟਾ ਪਹਿਲੇ ਪਰੋਗਰਾਮ ਤੋਂ ਵਖ ਨਾਮ ਸਿਮਰਨ ਦਾ ਹੁਕਮ ਦਿਤਾ, ਕਿਉਂਕਿ ਨਾਮ ਹੀ ਸਾਰੇ ਦੁਖਾਂ ਦਾ ਇਲਾਜ ਹੈ। ਆਪ ਦੇ ਸਮੇਂ ਸਤਿਗੁਰੂ ਰਾਮ ਸਿੰਘ ਜੀ ਦਰਸ਼ਨਾਂ ਨਮਿਤ 10000, ਅਖੰਡ ਪਾਠ 1000, ਦਸਮ ਗ੍ਰੰਥ 600000, ਸਾਧਾਰਨ ਪਾਠਾਂ ਦੇ ਭੋਗ ਪਾਏ ਗਏ। ਚੰਡੀ ਦੀ ਵਾਰ ਦੇ ਪਾਠ ਢਾਈ ਲਖ

ਕਰਵਾਏ। ਆਪ ਜੀ ਨੇ ਸ੍ਰੀ ਭੈਣੀ ਸਾਹਿਬ ਵਿਚ ਸੰਮਤ 1990/1933 ਤੇ ਸ੍ਰੀ ਜੀਵਨ ਨਗਰ ਵਿਖੇ 2004/1947 ਵਿਚ ਭਜਨ ਦੀ ਵਰਨੀ ਚਾਲੂ ਕਰਵਾਈ।

## ਸੰਗੀਤ

ਸ੍ਰੀ ਸਤਿਗੁਰੂ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਚਲਾਈ ਗੁਰਮਤਿ ਸੰਗੀਤ ਦੀ ਰੀਤੀ ਨੂੰ ਚੜ੍ਹਦੀਆਂ ਕਲਾ ਵਿਚ ਲੈ ਜਾਣ ਹਿਤ ਹਰ ਮੁਮਕਿਨ ਜਤਨ ਕੀਤੇ। ਆਪ ਸੰਗੀਤ ਦੇ ਮਹਾਨ ਕਲਾਕਾਰ ਸਨ। ਜਦ ਆਪ ਤਾਊਸ ਨੂੰ ਸੁਰ ਕਰ ਗਜ ਫੇਰਦੇ ਤਾਂ ਕੁਦਰਤ ਵਜਦ ਵਿਚ ਆ ਜਾਂਦੀ। ਆਪ ਜੀ ਨੇ 1933 ਈ: ਵਿਚ ਸ੍ਰੀ ਭੈਣੀ ਸਾਹਿਬ 'ਚ ਸੰਗੀਤ ਸੰਮੇਲਨ ਕੀਤਾ, ਜਿਸ ਵਿਚ ਮਹਾਨ ਕਲਾਕਾਰਾਂ ਨੇ ਭਾਗ ਲਿਆ। ਇਸ ਸੰਮੇਲਨ ਦੇ ਜਜ ਭਾਈ ਸਾਹਿਬ ਭਾਈ ਕਾਹਨ ਸਿੰਘ ਨਾਭਾ, ਸ: ਮੁਕੰਦ ਸਿੰਘ, ਸੰਤ ਹੀਰਾ ਸਿੰਘ ਤੇ ਬਾਬਾ ਨਿਹਾਲ ਸਿੰਘ ਜੀ ਸਨ। ਪਹਿਲੇ, ਦੂਜੇ ਤੇ ਤੀਜੇ ਦਰਜੇ ਦੇ ਆਏ ਕਲਾਕਾਰਾਂ ਤੋਂ ਬਿਨਾਂ ਸਮੂਹ ਭਾਗ ਲੈਣ ਵਾਲੇ ਰਾਗੀਆਂ ਨੂੰ ਨਵਾਜਿਆ।

## ਹਵਨ

ਹਵਨ ਦੀ ਮਰਯਾਦਾ ਆਦਿ ਤੋਂ ਚਲੀ ਆ ਰਹੀ ਹੈ, ਇਸ ਨਾਲ ਅਧੂਰੀ ਤਾਕਤਾਂ ਨੂੰ ਹਾਰ ਹੁੰਦੀ ਹੈ ਤੇ ਸਾਰੀ ਸ਼ਕਤੀਆਂ ਦੀ ਜਿਤ। ਸਾਹਿਬ ਗੁਰੂ ਗੋਬਿੰਦ ਸਿੰਘ ਜੀ ਖਾਲਸਾ ਪੰਥ ਦੀ ਸਾਜਨਾ ਤੋਂ ਪਹਿਲਾਂ ਲਗਭਗ ਇਕ ਸਾਲ ਪਹਿਲਾਂ ਨੈਨਾ ਦੇਵੀ ਤੇ ਹਵਨ ਕੀਤਾ ਸੀ, ਉਸ ਵਿਚ ਸਵਾ ਲੱਖ ਰੁਪਿਆਂ ਦੀ ਸਮੱਗਰੀ ਖਰਚ ਹੋਈ। ਹਵਨ ਸਦਾ ਤੋਂ ਧਾਰਮਿਕ ਕਾਰਜਾਂ ਜਾਂ ਸੰਸਾਰਿਕ ਕਾਰਜਾਂ ਦੀ ਸਫਲਤਾ ਵਾਸਤੇ ਸਦੀਆਂ ਤੋਂ ਹੁੰਦੇ ਆਏ ਹਨ। ਸਚੇ ਪਾਤਸ਼ਾਹ ਸੰਮਤ 1994/1937 ਈ: ਵਿਚ ਇਕ ਮਹਾਨ ਹਵਨ ਕੀਤਾ। ਜਿਸ ਵਿਚ ਇਕ ਘੰਟੇ ਵਿਚ ਇਕ ਟੀਨ ਘਿਉ ਸਮੇਤ ਸਮੱਗਰੀ ਪੈਂਦੀ ਸੀ। ਉਸ ਹਵਨ ਸਮੇਂ 12000 ਤੋਂ ਵਧ ਚੰਡੀ ਦੀ ਵਾਰ ਦੇ ਪਾਠਾਂ ਦੇ ਭੋਗ ਪਾਏ ਗਏ। ਉਨੀਂ ਦਿਨੀਂ ਅੰਗ੍ਰੇਜ਼ੀ ਸਰਕਾਰ ਵਲੋਂ ਲਾਹੌਰ ਇਕ ਮਾਡਰਨ ਢੰਗ ਦੇ ਬੁਚੜਖਾਨੇ ਦੀ ਸਕੀਮ ਸੀ। ਜਿਸ ਕਾਰਨ ਹਿੰਦੂ ਸੰਸਾਰ ਅਤੀ ਦੁਖੀ ਸੀ। ਉਨ੍ਹਾਂ ਸਚੇ ਪਾਤਸ਼ਾਹ ਜੀ ਦੇ ਚਰਨਾਂ 'ਚ ਅਰਜ ਕੀਤੀ। ਸਚੇ ਪਾਤਸ਼ਾਹ ਜੀ ਨੇ ਬਚਨ ਕੀਤਾ, ਅਸੀਂ ਹਵਨ ਕਰ ਅਰਦਾਸ ਕਰਾਂਗੇ, ਅਗੋਂ ਅਕਾਲ ਪੁਰਖ ਦੀ ਰਜ਼ਾ। ਪਰ ਇਹ ਗਲ ਬੜੀ ਪ੍ਰਸੰਨਤਾਂ ਨਾਲ ਕੀਤੀ ਜਾਂਦੀ ਹੈ ਕਿ

ਜਦ ਪ੍ਰਯੋਗ ਦੀ ਅੰਤਮ ਅਹੁਤੀ ਨਾਲ ਅਰਦਾਸ ਸੋਧਿਆ ਗਿਆ ਤਾਂ ਬੁਚੜਖਾਨੇ ਦੀ ਸਕੀਮ ਦੇ ਕੈਂਸਲ ਦਾ ਐਲਾਨ ਹੋ ਗਿਆ। ਸਚੇ ਪਾਤਸ਼ਾਹ ਜੀ ਨੂੰ ਵਧਾਈਆਂ ਮਿਲੀਆਂ।

ਆਪ ਜੀ ਸੰਤਾਨ ਸੰਜਮ ਸੰਬੰਧੀ ਪੱਛਮੀ ਢੰਗਾਂ ਨੂੰ ਪਸੰਦ ਨਹੀਂ ਕਰਦੇ ਸਨ। ਸਗੋਂ ਨੌਜਵਾਨਾਂ ਅੰਦਰ ਬ੍ਰਹਮ ਚਾਰਜ ਧਾਰਨੀ ਅਤੇ ਸਾਦਾ ਰਹਿਣ ਸਹਿਣ ਦਾ ਉਪਦੇਸ਼ ਦੇਂਦੇ ਸਨ।

## ਗਊ-ਸੇਵਾ

ਨਾਮਧਾਰੀ ਸਵੇਰੇ ਸ਼ਾਮ 'ਗਊ-ਗਰੀਬ' ਦੀ ਰਖਿਆ ਵਾਸਤੇ ਅਰਦਾਸਾ ਕਰਦੇ ਹਨ। ਆਪ ਗਊ ਸੇਵਾ ਨੂੰ ਗਊ ਪੂਜਣ ਜਾਣਦੇ ਸਨ। ਆਪ ਜੀ ਨੇ ਗਊ ਉਨਤੀ ਵਾਸਤੇ ਪਹਿਲਾਂ ਸ੍ਰੀ ਭੈਣੀ ਸਾਹਿਬ ਮੁੜ ਸ੍ਰੀ ਜੀਵਨ ਨਗਰ ਗਊ-ਸਾਲਾਵਾਂ ਕਾਇਮ ਕੀਤੀਆ, ਜਿਨ੍ਹਾਂ ਨੇ ਆਲ ਇੰਡੀਆ ਮਿਲਕ ਮੁਕਾਬਲਿਆਂ ਵਿਚ ਪਹਿਲੇ ਦਰਜੇ ਪ੍ਰਾਪਤ ਕੀਤੇ। ਹਰਿਆਣੇ ਦੀ ਪੁਤਲੀ ਗਊ ਨੇ ਰੋਜ ਦਾ 64 ਪੌਂਡ ਦੁੱਧ ਤੇ ਸਾਹੀਵਾਲ ਨਸਲ 74 ਪੌਂਡ ਦੁੱਧ ਦੇ ਸਾਰੇ ਭਾਰਤ ਵਰਸ਼ ਦੀਆਂ ਸਰਕਾਰੀ ਅਥਵਾ ਗੈਰ ਸਰਕਾਰੀ ਫਾਰਮਾਂ ਨੂੰ ਮਾਤ ਪਾ ਦਿਤਾ। ਆਪ ਜੀ ਦੀ ਫਾਰਮ ਦੀ ਨੌਲਖੀ ਗਊ ਨੇ 35 ਸੇਰ ਪੱਕਾ

ਰੋਜ਼ ਦਾ ਦੁੱਧ, ਜਿਸ ਵਿਚ ਦੋ ਸੇਰ ਮੱਖਣ ਅਥਵਾ। ਸੇਰ 10 ਛਟਾਂਕ ਘਿਉ ਦੇ ਕੇ ਫਾਰਮ ਨੂੰ ਚਾਰ ਚੰਨ ਲਾਏ। ਇਸੇ ਗਊ ਦਾ 300 ਦਿਨਾਂ ਦਾ ਦੁੱਧ 14140 ਪੌਂਡ ਸੀ ਜਦ ਕਿ ਪੂਸਾ ਫਾਰਮ ਦਿੱਲੀ ਦੀ ਸਰਕਾਰੀ ਫਾਰਮ ਦੀ ਗਊ ਨੇ ਇਤਨੇ ਹੀ ਦਿਨਾਂ ਵਿਚ 13004 ਪੌਂਡ ਦੁੱਧ ਦਿਤਾ ਸੀ। ਸਚੇ ਪਾਤਸ਼ਾਹ ਦੀ ਗਊ ਦੀ ਹਰ ਨਸਲ ਨੂੰ ਉਨਤ ਵੇਖਣ ਦੇ ਇਛਕ ਸਨ। ਜਦ ਆਪ ਸਤਿ ਧਰਮ ਦਾ ਉਪਦੇਸ਼ ਦੇਣ ਸਦਕਾ ਅਫਰੀਕਾ ਨੂੰ ਭਾਗ ਲਾਏ ਤਾਂ ਉਥੇ ਜਰਸੀ ਨਸਲ (ਗੋਰੀ ਕਾਲੀ) ਨੂੰ ਭਾਰਤ ਮੰਗਵਾਣ ਦਾ ਪ੍ਰਬੰਧ ਕੀਤਾ, ਉਨ੍ਹਾਂ ਨੂੰ ਲਿਆਉਣ ਖਾਤਰ ਕੁਝ ਸਿੰਘ ਤਿਆਰ ਵੀ ਹੋਏ, ਦੁਰਭਾਗ ਭਾਦਰੋ ਵਿਚ ਆਪ ਸਚਖੰਡ ਜਾ ਬਰਾਜੇ ਤੇ ਗਊਆਂ ਲਿਆਉਣ ਵਾਲੀ ਸਕੀਮ ਵੀ ਨਾਲ ਹੀ ਬਰਾਜ ਗਈ। ਦੇਸ਼ ਵਿਚ ਗਊ-ਹਤਿਆ ਬੰਦ ਕਰਾਉਣ ਹਿਤ ਪ੍ਰਧਾਨ ਮੰਤਰੀ ਪੰਡਿਤ ਜਵਾਹਰ ਲਾਲ ਨਹਿਰੂ ਨੂੰ ਮਿਲਦੇ ਰਹਿੰਦੇ।

ਆਪ ਜੀ ਨੇ ਪੰਜਾਹ ਦੇ ਦਹਾਕੜੇ ਵਿਚ ਮਹਾਰਾਜ ਬੀਰ ਸਿੰਘ ਜੀ ਨੂੰ ਕਲਕਤੇ ਡਾਕਟਰਾਂ ਵਲੋਂ ਕੰਡਮ ਕੀਤੀਆਂ ਗਊਆਂ ਬੁਚੜਖਾਨੇ ਜਾ ਰਹੀਆਂ ਨੂੰ ਖਰੀਦ ਕਰਨ ਹਿਤ ਭੇਜਿਆ। ਮਹਾਰਾਜ ਜੀ ਦੋ ਵੈਗਨਾਂ ਭਰ ਸ੍ਰੀ ਜੀਵਨ ਨਗਰ ਲਿਆਏ। ਉਨ੍ਹਾਂ ਗਊਆਂ

ਵਿਚੋਂ ਕਈਆਂ ਨੇ ਬਾਰ੍ਹਾਂ-ਬਾਰ੍ਹਾਂ ਸੇਰ ਦੁੱਧ ਦਿਤਾ। ਉਨ੍ਹਾਂ ਦੇ ਪੂਰਨਿਆਂ ਤੇ ਚਲਦਿਆਂ ਛੇਵੇਂ ਦਹਾਕੜੇ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਗਊਆਂ ਮੰਗਵਾ ਕਤਲ ਹੋਣ ਤੋਂ ਬਚਾਇਆ।

## ਪਸ਼ੂ ਪਾਲਣ

ਆਪ ਜੀ ਦੀਆਂ ਮੱਝਾਂ ਤੇ ਬੈਲ ਵੀ ਆਲ ਇੰਡੀਆ ਕੈਟਲ ਸ਼ੋਆਂ ਵਿਚ ਸਦੈਵ ਹੀ ਪਹਿਲੇ ਜਾਂ ਦੂਜੇ ਦਰਜੇ ਤੇ ਆ ਕੇ ਸਰਕਾਰੀ ਫਾਰਮਾਂ ਨੂੰ ਮਾਤ ਪਾਂਦੀਆਂ। ਆਪ ਜੀ ਦੇ ਘੋੜਿਆਂ ਨੇ ਵਡੇ ਵਡੇ ਰਈਸਾਂ ਤੇ ਮਹਾਰਾਜਿਆਂ ਦੇ ਘੋੜਿਆਂ ਨੂੰ ਪਛਾੜਿਆ ਤੇ ਸ੍ਰੀ ਭੈਣੀ ਸਾਹਿਬ ਦੀ ਪ੍ਰਸਿਧੀ ਨੂੰ ਉਜਲਾ ਕੀਤਾ।

## ਸਮਾਜ ਸੁਧਾਰ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਨੰਦ ਕਾਰਜ ਦੀ ਰੀਤੀ ਜੂਨ 1863 ਸਿੱਖ ਪੰਥ ਵਿਚ ਚਾਲੂ ਕੀਤੀ। ਸਤਿਗੁਰੂ ਪ੍ਰਤਾਪ ਸਿੰਘ ਜੀ ਵਿਆਹ ਸ਼ਾਦੀ ਸਮੇਂ ਮਠਿਆਈਆਂ ਨੂੰ ਵਰਤਾਣਾ ਬੰਦ ਕੀਤਾ। ਜੰਞ ਦੇ ਰਵਾਜ ਨੂੰ ਤੋੜ ਸਾਧ ਸੰਗਤ ਦੇ ਮੇਲਿਆਂ ਵਿਚ ਅਨੰਦ ਦੀ ਮਰਯਾਦਾ ਟੋਰੀ। ਮੁਕਲਾਵੇ ਮਿਲਣੀ ਸਮੇਂ ਕੇਵਲ ਪੰਜ ਸੱਜਣ ਲੜਕੀ ਵਾਲਿਆਂ ਦੇ ਘਰ ਜਾਣ। ਲੜਕੀ ਘਟੋ ਘਟ ਪੰਦਰਹ ਦਿਨ ਪਹਿਲੇ

ਫੇਰੇ ਈ ਸਹੁਰੇ ਘਰ ਰਹੇ। ਪਰ ਸਤਿਗੁਰੂ ਜਗਜੀਤ ਸਿੰਘ ਜੀ; ਛੁਹਾਰਾ, ਠਾਕਾ, ਮਿਲਣੀ, ਮੁਕਲਾਵਾ, ਲੈਣ ਦੇਣ ਸਭ ਤੇ ਰੋਕ ਲਾ ਦਿਤੀ ਹੈ।

## ਏਕਤਾ ਦੇ ਅਵਤਾਰ

ਅੰਗ੍ਰੇਜ਼ ਦੀ ਨੀਤੀ ਸੀ ਪਾੜੋ ਤੇ ਰਾਜ ਕਰੋ, ਪਰ ਸੱਚੇ ਪਾਤਸ਼ਾਹ ਜੀ ਉਸਦੀ ਕੁਟਲ ਨੀਤੀ ਵਿਰੁੱਧ ਚੰਗਾ ਮਾਰਗ ਪ੍ਰਦਰਸ਼ਨ ਕੀਤਾ। ਪਹਿਲਾਂ ਸਮੂੰਹ ਸਿੱਖਾਂ ਨੂੰ ਇਕ ਪਲੇਟਫਾਰਮ ਤੇ ਲਿਆਉਣ ਹਿਤ ਗੁਰੂ ਨਾਨਕ ਸਰਬ ਸੰਪ੍ਰਦਾਏ ਕਾਨਫਰੰਸ ਸੰਮਤ 1991/1934 ਵਿਚ ਸ੍ਰੀ ਭੈਣੀ ਸਾਹਿਬ ਬੁਲਾਈ। ਜਿਸ ਵਿਚ ਪੰਥ ਦੇ ਮੁਖੀ ਮ: ਤਾਰਾ ਸਿੰਘ, ਗਿਆਨੀ ਸ਼ੇਰ ਸਿੰਘ, ਸ: ਸੁੰਦਰ ਸਿੰਘ ਮਜੀਠਾ, ਭਾਈ ਸਾਹਿਬ ਕਾਨ੍ਹ ਸਿੰਘ ਨਾਭਾ ਆਦਿ ਨੂੰ ਸੱਦੇ ਪੱਤਰ ਭੇਜੇ। ਇਸ ਵਿਚ ਪ੍ਰੋ. ਗੰਗਾ ਸਿੰਘ, ਭਾਈ ਜੋਧ ਸਿੰਘ ਵੀ ਦਰਸ਼ਨ ਦਿਤੇ। ਉਸ ਸਮੇਂ ਬਾਬਾ ਸਾਵਣ ਸਿੰਘ ਜੀ ਵੀ ਉਪਸਥਿਤ ਸਨ।

ਉਸ ਸਮੇਂ ਕੁਝ ਸਿੱਖਾਂ ਇਹ ਸ਼ਰਤ ਰਖੀ ਕਿ ਅਸੀਂ ਕਾਨਫਰੰਸ ਵਿਚ ਤਦ ਸ਼ਾਮਲ ਹੋਵਾਂਗੇ, ਜੇ ਦਸਾਂ ਪਾਤਸ਼ਾਹੀਆਂ ਦਾ ਅਰਦਾਸਾ ਹੋਵੇ। ਭਾਵੇਂ ਨਾਮਧਾਰੀ ਮੁਖੀਆਂ ਇਸ ਤੇ ਇਤਰਾਜ਼ ਵੀ ਕੀਤਾ ਪਰ ਸਤਿਗੁਰੂ ਜੀ ਪੰਥ ਵਿਚ ਏਕਤਾ ਚਾਹੁੰਦੇ

ਸਨ, ਉਨ੍ਹਾਂ ਨੇ ਇਹ ਆਖਦਿਆਂ ਪ੍ਰਵਾਨ ਕਰ ਲਿਆ ਕਿ ਦਸ ਮਿਲਕੇ ਹੀ ਬਾਰ੍ਹਾਂ ਬਣਦੇ ਹਨ।

ਇਥੇ ਇਹ ਸਪੱਸ਼ਟ ਕਰ ਦੇਣਾ ਉਚਤ ਹੈ ਕਿ ਕਾਨਫਰੰਸ ਦੇ ਦਿਨਾਂ ਵਿਚ ਅੰਮ੍ਰਿਤ ਵੇਲੇ ਸ੍ਰੀ ਆਸਾ ਦੀ ਵਾਰ ਦਾ ਕੀਰਤਨ ਹੁੰਦਾ, ਸੱਚੇ ਪਾਤਸ਼ਾਹ ਤੇ ਚੌਰ ਝੂਲਦਾ, ਸਭ ਪ੍ਰਤਿਸ਼ਟ ਸਜਣ ਦਰਸ਼ਨ ਕਰਦੇ ਤੇ ਅਨੰਦ ਮਾਣਦੇ। ਉਸ ਸਮੇਂ ਅਰਦਾਸ ਬਾਰਾਂ ਗੁਰੂਆਂ ਦੀ ਹੁੰਦੀ।

ਪਿਛਲੇ ਪਹਿਰ ਕਾਨਫਰੰਸ ਸਮੇਂ ਆਦਿ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੁੰਦਾ, ਬੁਲਾਰੇ ਏਕਤਾ ਤੇ ਵਖਿਆਨ ਦੇਂਦੇ ਤੇ ਸਮਾਪਤੀ ਸਮੇਂ 10 ਪਾਤਸ਼ਾਹੀਆਂ ਦਾ ਅਰਦਾਸਾ ਹੁੰਦਾ। ਇਸ ਕਾਨਫਰੰਸ ਦੇ ਪ੍ਰਧਾਨ ਭਾਈ ਸਾਹਿਬ ਭਾਈ ਅਰਜਨ ਸਿੰਘ ਬਾਗੜੀਆਂ ਸਨ। ਮਤਾ ਪਾਸ ਹੋਇਆ ਕਿ ਸ੍ਰੀ ਗੁਰੂ ਨਾਨਕ ਸਾਹਿਬ ਨੂੰ ਮੰਨਣ ਵਾਲੀਆਂ ਸੰਪ੍ਰਦਾਵਾਂ ਆਪਣੇ ਅਸੂਲਾਂ ਦਾ ਪ੍ਰੇਮ ਸਹਿਤ ਮੰਡਨ ਰੂਪ ਵਿਚ ਪ੍ਰਚਾਰ ਕਰਨ ਅਤੇ ਦੂਜੇ ਦੇ ਸਿਧਾਂਤਾਂ ਦੀ ਖੰਡਨ ਕਰਨ ਵਾਲੀ ਪ੍ਰਾਪਟੀ ਬੰਦ ਕਰਨ। ਇਸ ਕਾਨਫਰੰਸ ਦੀ ਪ੍ਰਸੰਸਾ ਸ: ਗੁਰਬਖਸ਼ ਸਿੰਘ ਪ੍ਰੀਤ ਲੜੀ ਤੇ ਹੋਰ ਅਖਬਾਰਾਂ ਨੇ ਰਜ ਕੇ ਕੀਤੀ।

ਮਰਜ਼ ਬੜਤਾ ਗਿਆ ਜੂੰ ਜੂੰ ਦਵਾ ਕੀ

ਅੰਗਰੇਜ਼ ਨੀਤੀ ਤੇ ਦੇਸ਼ ਦੀ ਆਜ਼ਾਦੀ ਵਿਚ ਰੋੜੇ

ਅਟਕਾਣ ਹਿਤ ਨਵੇਂ ਨਵੇਂ ਫਾਰਮੂਲੇ ਘੜਦੀ। ਸੱਚੇ ਪਾਤਸ਼ਾਹ ਸਤਿਗੁਰੂ ਪ੍ਰਤਾਪ ਸਿੰਘ ਜੀ ਹਿੰਦੂ ਸਿੱਖ ਦੇ ਪਾੜੇ ਨੂੰ ਘਟਾਣ ਖਾਤਰ ਸੰਮਤ 2000/1943 ਈ: ਮਾਰਚ ਦੇ ਮਹੀਨੇ ਹਿੰਦੂ-ਸਿੱਖ ਮਿਲਾਪ ਕਾਨਫਰੰਸ ਬੁਲਾਈ। ਇਸ ਦੇ ਪ੍ਰਧਾਨ ਸੇਠ ਜੁਗਲ ਕਿਸ਼ੋਰ ਬਿਰਲਾ ਸਨ। ਗੋਸੁਆਮੀ ਗਣੇਸ਼ ਦਤ, ਮਹਾਸਾ ਖੁਸ਼ਹਾਲ ਚੰਦ, ਸੰਤ ਨਿਧਾਨ ਸਿੰਘ, ਆਲਿਮ, ਇੰਦਰ ਸਿੰਘ ਚਕ੍ਰਵਰਤੀ, ਸੰਤ ਮੰਗਲ ਸਿੰਘ ਭਾਵਪੂਰਤ ਤਕਰੀਰਾਂ ਕੀਤੀਆਂ। ਇਸ ਦਾ ਚੰਗਾ ਵਧੀਆ ਅਸਰ ਪਿਆ।

## ਦੇਸ਼ ਆਜ਼ਾਦੀ ਦਾ ਘੋਲ

ਸੰਨ 1914 ਵਿਚ ਮਹਾਨ ਯੁਧ ਹੋਇਆ ਤਾਂ ਅੰਗ੍ਰੇਜ਼ਾਂ ਵੱਲੋਂ ਭਰਤੀ ਤੇ ਵਾਰ ਫੰਡ ਮੰਗਿਆ ਗਿਆ ਤਾਂ ਤਾਂ ਸੱਚੇ ਪਾਤਸ਼ਾਹ ਨੇ ਡੀ.ਸੀ. ਲੁਧਿਆਣਾ ਨੂੰ ਸਾਫ ਇਨਕਾਰ ਕਰ ਦਿਤਾ। ਇਸ ਦੇ ਬਦਲੇ ਕੂਕਿਆਂ ਤੇ ਕਠਿਨਾਈਆਂ ਵਧ ਗਈਆਂ। ਮੁਠਡੇ ਕਲਾਂ ਕਾਨਫਰੰਸ ਹੋਈ ਜਿਸ ਵਿਚ ਸੱਚੇ ਪਾਤਸ਼ਾਹ ਆਪ ਪੁਰਜ਼ੋਰ ਸ਼ਬਦਾਂ ਵਿਚ ਕੁਰਬਾਨੀਆਂ ਕਰਨ ਵਾਸਤੇ ਪ੍ਰੇਰਨਾ ਦਿਤੀ। ਉਨ੍ਹਾਂ ਦਾ ਹੁਕਮ ਪਾ ਕੇ ਮਹਾਰਾਜ ਨਿਹਾਲ ਸਿੰਘ ਤੇ ਮਹਾਰਾਜ ਗੁਰਦਿਆਲ ਸਿੰਘ ਅੰਗ੍ਰੇਜ਼ ਵਿਰੁੱਧ ਲੜਦੇ ਰਹੇ। ਮਹਾਰਾਜ

ਗੁਰਦਿਆਲ ਸਿੰਘ ਸਖਤ ਮਿਹਨਤ ਕਾਰਨ ਬੀਮਾਰ ਹੋ ਗਏ, ਅੰਤ ਚੜ੍ਹਾਈ ਵੀ ਕਰ ਗਏ। 1929 ਵਿਚ ਰਾਵੀ ਕਿਨਾਰੇ ਆਲ ਇੰਡੀਆ ਨੈਸ਼ਨਲ ਕਾਂਗਰਸ ਦਾ ਸਾਲਾਨਾ ਸਮਾਗਮ ਹੋਇਆ। ਪੂਰਨ ਆਜ਼ਾਦੀ ਦੇ ਮਤੇ ਨੂੰ ਪ੍ਰਵਾਨ ਕਰਾਣ ਵਿਚ ਪੂਰਾ ਪੂਰਾ ਸਹਿਯੋਗ ਪਾਇਆ। ਪੰਡਤ ਨਹਿਰੂ ਦੇ ਜਲੂਸ ਵਿਚ ਕੂਕੇ ਭੇਸ ਬਦਲ ਕੇ ਸ਼ਹਿਰ ਵਿਚ ਦਾਖਲ ਹੋਏ ਤੇ ਜਲੂਸ ਸਮੇਂ ਘੋੜਿਆਂ ਤੇ ਸਵਾਰ ਹੋ ਪੁਲਿਸ ਨੂੰ ਦੰਗ ਕੀਤਾ। ਪੰਡਾਲ ਲਾਗੇ ਮਾਤਾ ਜੀਵਨ ਕੌਰ ਹਜ਼ਾਰਾਂ ਵਲੰਟੀਅਰਾਂ ਨੂੰ ਪ੍ਰਸ਼ਾਦ ਛਕਾ ਕੇ ਕਾਨਫਰੰਸ ਦੀ ਸ਼ਾਨ ਵਧਾਈ। ਸੰਤ ਮੰਗਲ ਸਿੰਘ ਅਰਸੀ ਫਰਿਸ਼ਤਾ, ਪੰਡਿਤ ਮਨਸਾ ਸਿੰਘ ਤੇ ਹੋਰ ਅਨੇਕ ਕੂਕਿਆਂ ਦੇਸ਼ ਆਜ਼ਾਦੀ ਹਿਤ ਕਸ਼ਟ ਝਲੇ ਅਤੇ ਜੇਲ ਯਾਤਰਾਵਾਂ ਕੀਤੀਆਂ।

ਸੰਮਤ 1996/1939 ਵਿਚ ਲੁਧਿਆਣੇ ਸਟੇਟ ਪੀਪਲਜ਼ ਕਾਨਫਰੰਸ ਹੋਈ। ਉਸ ਕਾਨਫਰੰਸ ਨੂੰ ਸਫਲ ਬਨਾਣ ਹਿਤ, ਸਤਿਗੁਰੂ ਪ੍ਰਤਾਪ ਸਿੰਘ ਜੀ ਸੰਗਤਾਂ ਸਹਿਤ ਦਰਸ਼ਨ ਦਿਤੇ। ਪੰਡਿਤ ਜਵਾਹਰ ਲਾਲ ਨਹਿਰੂ ਦੇ ਜਲੂਸ 'ਚ ਸ਼ਾਮਲ ਹੋਏ। ਉਪਰੰਤ ਹੋਰ ਨੇਤਾਵਾਂ ਸਹਿਤ ਪੰਡਿਤ ਜੀ ਸ੍ਰੀ ਭੈਣੀ ਸਾਹਿਬ ਦਰਸ਼ਨ ਕਰਨ ਆਏ। ਇਥੇ ਉਨ੍ਹਾਂ ਦਾ ਭਾਰੀ ਸਵਾਗਤ ਕੀਤਾ ਗਿਆ। ਜਦ ਪੰਡਿਤ ਜੀ ਕੂਕਿਆਂ

ਦੀਆਂ ਕੁਰਬਾਨੀਆਂ ਤੇ ਪਹਾੜ ਜੇਡੀਆਂ ਸਖਤੀਆਂ ਦੀ ਹਿਰਦਾ ਵੇਦਕ ਕਹਾਣੀ ਸੁਣੀ ਤਾਂ ਉਨ੍ਹਾਂ ਦੀਆਂ ਅੱਖਾਂ ਵਿਚ ਹੰਝੂ ਆ ਗਏ।

ਇਸ ਤੋਂ ਕੁਝ ਸਮੇਂ ਪਿਛੋਂ ਸੱਚੇ ਪਾਤਸ਼ਾਹ ਜੀ ਦਾ ਮੇਲ ਪੰਜਾਬ ਦੇ ਗਵਰਨਰ ਨਾਲ ਲਾਹੌਰ ਰੇਸਕੋਰਸ 'ਚ ਹੋਇਆ ਤਾਂ ਗਵਰਨਰ ਨੇ ਪੰਡਿਤ ਜੀ ਦੇ ਮੇਲ ਮੁਲਾਕਾਤ ਬਾਰੇ ਪੁਛਿਆ ਤਾਂ ਸੱਚੇ ਪਾਤਸ਼ਾਹ ਜੀ ਦਾ ਸਰਲ ਉਤਰ ਸੀ ਕਿ ਪੰਡਿਤ ਜੀ ਆਪਣੀਆਂ ਤਕਲੀਫਾਂ ਦਸੀਆਂ, ਅਸੀਂ ਆਪਣੀਆਂ ਸੁਣਾਈਆਂ ਬਸ।

ਸੱਚੇ ਪਾਤਸ਼ਾਹ ਜੀ ਦੀ ਆਗਿਆ ਪਾ ਕੇ ਦੂਜੇ ਵਿਸ਼ਵ ਯੁਧ ਸਮੇਂ ਸਿਆਮ ਦੇ ਨਾਮਧਾਰੀਆਂ ਸੁਭਾਸ਼ ਚੰਦਰ ਬੋਸ ਤੇ ਆਜ਼ਾਦ ਹਿੰਦ ਫ਼ੌਜ ਦੀ ਪੂਰੀ ਪੂਰੀ ਸਹਾਇਤਾ ਕੀਤੀ। ਸੁਭਾਸ਼ ਨੂੰ ਉਨ੍ਹਾਂ ਦੇ ਜਨਮ ਦਿਨ ਤੇ ਦੂਸਰੇ ਹਿੰਦੂਸਤਾਨੀ ਭਰਾਵਾਂ ਨਾਲ ਮਿਲ ਕੇ ਸੋਨੇ ਨਾਲ ਤੋਲਿਆ ਤੇ ਅਗਲੇ ਸਾਲ ਸਿਕਿਆਂ ਨਾਲ।

ਸੰਮਤ 2002/1945 ਸਮੇਂ ਸ਼ਿਮਲੇ ਵੇਵਲ ਕਾਨਫਰੰਸ ਹੋਈ। ਸਭ ਰਾਜਸੀ ਪਾਰਟੀਆਂ ਆਪਣੀਆਂ ਮੰਗਾਂ ਸਾਹਮਣੇ ਰਖੀਆਂ। ਸੱਚੇ ਪਾਤਸ਼ਾਹ ਜੀ ਕੁਝ ਸੱਜਣਾਂ ਨਾਲ ਭਗਤ ਜਸਵੰਤ ਸਿੰਘ ਦੇ ਬੰਗਲੇ ਠਹਿਰੇ ਹੋਏ ਸਨ। ਪੰਡਿਤ ਜਵਾਹਰ ਲਾਲ ਨਹਿਰੂ ਕੁਝ ਨੇਤਾਵਾਂ ਨਾਲ ਵਰਸ਼ਾ ਕਾਰਨ

ਬੰਗਲੇ ਆ ਕੇ ਰੁਕੇ ਤੇ ਸੱਚੇ ਪਾਤਸ਼ਾਹ ਜੀ ਨਾਲ ਮੇਲ ਕੀਤਾ। ਗਲੀਂਬਾਤੀ ਪੰਡਿਤ ਜਵਾਹਰ ਲਾਲ ਸੱਚੇ ਪਾਤਸ਼ਾਹ ਨੂੰ ਪੁਛਿਆ, ਗੁਰੂ ਜੀ ਆਪ ਕੀ ਕੋਈ ਮਾਂਗ ਤਾਂ ਸੱਚੇ ਪਾਤਸ਼ਾਹ ਜੀ ਬਚਨ ਕੀਤਾ ਅਸੀਂ ਅੰਗ੍ਰੇਜ਼ਾਂ ਪਾਸੋਂ ਕੁਝ ਨਹੀਂ ਮੰਗਦੇ। ਮੈਂ ਕੋਰੇ ਕਾਗਜ਼ ਤੇ ਦਸਖਤ ਕਰਕੇ ਦੇ ਦੇਂਦਾ ਹਾਂ, ਜੋ ਮਰਜ਼ੀ ਆਵੇ ਤੁਸੀਂ ਲਿਖ ਲਵੋ, ਪਰ ਇਕ ਗੱਲ ਯਾਦ ਰਖਣਾ, ਜਦ ਇਕਦਾਰ ਵਿਚ ਆਵੋ ਤਾਂ ਭੁਲ ਨ ਜਾਣਾ ਤਾਂ ਪੰਡਿਤ ਜੀ ਨੇ ਕਿਹਾ, ਗੁਰੂ ਜੀ ਯੈਹ ਭੀ ਕਹਿਨੇ ਕੀ ਬਾਤ ਹੈ।

ਆਜ਼ਾਦੀ ਦੀ ਲੜਾਈ ਸਮੇਂ ਸ੍ਰੀ ਭੈਣੀ ਸਾਹਿਬ ਬਾਗੀਆਂ ਦਾ ਕੇਂਦਰ ਸਮਝਿਆ ਜਾਂਦਾ ਸੀ ਅਤੇ ਇਸਦੀ ਵਿਸ਼ੇਸ਼ਤਾ ਵੀ ਇਹ ਸੀ ਕਿ ਇਥੇ ਸਵਤੰਤਰਤਾ ਸੰਗਰਾਮੀਆਂ ਨੂੰ ਪਨਾਹ ਮਿਲਦੀ ਸੀ। ਮਾਤਾ ਜੀਵਨ ਕੌਰ ਸਭ ਨੂੰ ਪੁੱਤਰਾਂ ਵਾਂਗੂ ਸੰਭਾਲਦੇ ਸੀ। ਰਤਨ ਸਿੰਘ ਬਬਰ ਵਰਗਿਆਂ ਨੂੰ ਜਿਹੜੇ ਸਿਰ ਧੜ ਦੀ ਬਾਜ਼ੀ ਲਾਏ, ਅੰਗ੍ਰੇਜ਼ ਵਿਰੁੱਧ ਲੜ ਰਹੇ ਸਨ, ਉਸ ਵੀ ਅੰਤਮ ਦਿਨੀਂ ਇਥੇ ਆ ਕੇ, ਜਲ ਪਾਣੀ ਛਕਿਆ।

## ਉਦਾਰਤਾ

ਸਤਿਗੁਰੂ ਪ੍ਰਤਾਪ ਸਿੰਘ ਜੀ ਬਦੇਸ਼ੀਆਂ ਦੀ ਕੁਟਲ

ਨੀਤੀ ਨੂੰ ਜਾਣਦੇ ਸਨ, ਉਨ੍ਹਾਂ ਪੰਜਾਬੀਆਂ ਨੂੰ ਪ੍ਰੇਰਨਾ ਦਿਤੀ ਕਿ ਉਹ 15 ਅਗਸਤ 1947 ਤੋਂ ਪਹਿਲਾਂ ਰਾਵੀਉ ਪਾਰ ਬੱਚਿਆਂ ਤੇ ਬੁੱਢਿਆਂ ਨੂੰ ਕਰ ਦੇਣ। ਉਨ੍ਹਾਂ ਨਾਮਧਾਰੀਆਂ ਦੇ ਬਚਾਉ ਹਿਤ ਹਿਸਾਰ ਦੇ ਜਿਲ ਵਿਚ ਕੋਈ 31 ਲਖ ਰੁਪਏ ਤੋਂ ਜ਼ਮੀਨ ਖਰੀਦ ਕੇ ਉਖੜੇ ਨਾਮਧਾਰੀ ਸਿੱਖਾਂ ਨੂੰ ਵਸਾਇਆ। ਉਸ ਵਿਚ ਕਮਜ਼ੋਰ ਵਰਗ ਦੇ ਸਿੱਖਾਂ ਨੂੰ ਜ਼ਮੀਨ ਦੀ ਚੋਣ ਦੀ ਪਹਿਲ ਦਿਤੀ ਅਤੇ ਬੇ ਜ਼ਮੀਨੇ ਕਿਰਤੀਆਂ ਨੂੰ ਆਪਣੀ ਜ਼ਮੀਨ ਵਿਚੋਂ 4 ਏਕੜ ਤੋਂ 8 ਏਕੜ ਜ਼ਮੀਨ ਬਖਸ਼ ਕੇ ਬਾਦਸ਼ਾਹ ਬਣਾ ਦਿਤਾ। ਇਸੇ ਤਰ੍ਹਾਂ ਨਾਭੇ ਦੀ ਬੀੜ ਵਿਚ ਬੇਜ਼ਮੀਨ ਕਿਸਾਨਾਂ ਨੂੰ ਜ਼ਮੀਨ ਬਖਸ਼ ਰਾਜਿਆਂ ਵਿਚ ਬਦਲ ਦਿਤਾ। ਆਪ ਜੀ ਨੇ ਲਗਭਗ 2000 ਏਕੜ ਬੇਜ਼ਮੀਨ ਵਾਹੁਕਾਂ ਵਿਚ ਭੋਏ ਵੰਡੀ, ਜਿਹੜੀ ਇਕ ਲਾ ਮਿਸਾਲ ਉਦਾਹਰਣ ਹੈ।

ਬਟਵਾਰੇ ਸਮੇਂ 9 ਮਹੀਨੇ ਤਕ ਰਾਸ਼ਨ ਅਥਵਾ ਲੰਗਰ ਦਾ ਪ੍ਰਬੰਧ ਕੀਤਾ, ਪੰਦਰਾਂ ਸੋਲ੍ਹਾ ਸੌ ਦੇ ਕਰੀਬ ਰਜ਼ਾਈਆਂ ਵਰਤਾਈਆਂ ਬੈਲ, ਗਊਆਂ, ਮੱਝਾਂ ਸਰਕਾਰ ਪਾਸੋਂ ਨੀਲਾਮ ਕਰਵਾ ਉਖੜੇ ਸਿੱਖਾਂ ਨੂੰ ਦਿਤੀਆਂ, ਹੋਰ ਦਵਾਦਾਰੂ ਵੀ ਚਲਦਾ ਰਿਹਾ। ਇਨ੍ਹਾਂ ਸਿੱਖਾਂ ਨੂੰ ਮੁੜ ਵਸਾਉਣ ਵਿਚ ਸਤਿਗੁਰੂ ਜਗਜੀਤ ਸਿੰਘ ਤੇ ਮਹਾਰਾਜ ਬੀਰ ਸਿੰਘ ਨਾਲ,

ਸ: ਤੇਜਾ ਸਿੰਘ ਰੀਟਾਇਰਡ, ਕਸਟਮ ਆਫੀਸਰ ਅਵਤਾਰ ਸਿੰਘ ਝੱਬਰ, ਕਰਮ ਸਿੰਘ ਪਟਵਾਰੀ ਤੇ ਸ੍ਰੀ ਰਛਪਾਲ ਸਿੰਘ ਦੂਜਾ ਜਲੰਧਰ ਆਦਿ ਥਾਵਾਂ ਦੇ ਚੱਕਰ ਲਾ ਉਨ੍ਹਾਂ ਨੂੰ ਆਪਣੇ ਪੈਰਾਂ ਤੇ ਖੜ੍ਹਾ ਕੀਤਾ। ਇੱਟਾਂ ਦੇ ਭੱਠੇ ਲਵਾਏ ਤੇ ਪਾਣੀ ਵਾਸਤੇ 20-25 ਖੂਹਾਂ ਦਾ ਪ੍ਰਬੰਧ ਕੀਤਾ। ਅਜ ਉਹ ਸਿੰਘ ਬਾਦਸ਼ਾਹ ਬਣੇ ਸਵੇਰੇ ਸ਼ਾਮ ਸਤਿਗੁਰੂ ਜੀ ਨੂੰ ਯਾਦ ਕਰ ਸਿਰ ਨਵਾਂਦੇ ਹਨ। ਜਦ ਬਿਹਾਰ ਵਿਚ ਕਾਲ ਪਿਆ ਤਾਂ ਸ੍ਰੀ ਬਾਬੂ ਰਾਜਿੰਦਰ ਪ੍ਰਸਾਦ ਜੀ ਸ੍ਰੀ ਭੈਣੀ ਸਾਹਿਬ ਆਏ ਤਾਂ ਆਪ ਨੇ ਡਾਕਟਰ ਸਾਹਿਬ ਨੂੰ ਅਨਾਜ ਤੇ ਖਦਰ ਦੇ ਥਾਨ ਦਿਤੇ। ਇਸੇ ਤਰ੍ਹਾਂ ਬੰਗਾਲ ਦੇ ਕਾਲ ਸਮੇਂ ਸੱਚੇ ਪਾਤਸ਼ਾਹ ਜੀ ਪੰਡਿਤ ਨਹਿਰੂ ਨੂੰ ਚਾਵਲ ਦੇ ਕੇ ਪੀੜਤਾ ਦੀ ਸਹਾਇਤਾ ਕੀਤੀ। ਗਰੀਬ ਗੁਰਬਿਆਂ ਵਾਸਤੇ ਸ੍ਰੀ ਜੀਵਨ ਨਗਰ ਵਿਚ 24 ਘੰਟੇ ਖੁਲ੍ਹਾ ਰਹਿਣ ਵਾਲਾ ਲੰਗਰ ਚਾਲੂ ਕੀਤਾ।

ਸਤਿਗੁਰੂ ਪ੍ਰਤਾਪ ਸਿੰਘ ਜੀ ਉਦਾਰਤਾ, ਮਿਲਨ ਸਾਰੀ ਖੁਸ਼-ਖੁਲਕੀ ਕਾਰਨ ਗੈਰ ਨਾਮਧਾਰੀ ਸਿੱਖ ਸਰਦਾਰ, ਮੁਸਲਮਾਨ ਜਾਗੀਰਦਾਰ ਤੇ ਹਿੰਦੂ ਸੇਠ ਜਿਵੇਂ ਕਿ ਸਰ ਸੁੰਦਰ ਸਿੰਘ ਮਜੀਠਾ, ਸ: ਕਾਹਨ ਸਿੰਘ ਨਾਭਾ, ਭਾਈ ਸਾਹਿਬ ਭਾਈ ਜੋਧ ਸਿੰਘ, ਮਾ. ਤਾਰਾ ਸਿੰਘ ਗੁਰਬਖਸ਼ ਪ੍ਰੀਤ ਲੜੀ ਆਦਿ

ਤਿਵੇਂ ਗੋਸਵਾਮੀ ਗਣੇਸ਼ ਦੱਤ, ਸ਼ਾਮਾਪ੍ਰਸਾਦ ਮੁਕਰਜੀ, ਲਾਲਾ ਹਰਦੇਵ ਸਹਾਇ ਗਊ ਭਗਤ ਆਦਿ ਅਤੇ ਰਾਜਾ ਫਜਲਦਾਦ, ਮੌਲਾਨਾ ਅਬੂਅਲ ਕਲਾਮ ਆਜ਼ਾਦ, ਡਾ. ਸੈਫਉਲਦੀਨ ਕਿਚਲੂ, ਸ੍ਰੀ ਮੌਲਾਨਾ ਹਬੀਬਉਲ ਆਦਿ। ਇਹ ਨਾਉਂ ਕੇਵਲ ਵਨਗੀ ਮਾਤਰ ਹਨ। ਲਾਈਨ ਬੜੀ ਲੰਮੀ ਹੈ।

**ਜੋਤੀ ਜੋਤ ਸਮਾਣਾ :**

ਅਸੁਰੀ ਤਾਕਤਾਂ ਦਾ ਸੁਰੀ ਸ਼ਕਤੀਆਂ ਨਾਲ ਭੇੜ ਮੁਢ ਕਦੀਮ ਤੋਂ। ਸ੍ਰੀ ਜੀਵਨ ਨਗਰੀ ਦੇ ਉਭਰਨ ਨਾਲ ਅਸੁਰੀ ਤਾਕਤਾਂ ਸਿਰ ਚੁਕਿਆ। ਉਨ੍ਹਾਂ ਨੂੰ ਨਾਮਧਾਰੀਆਂ ਦਾ ਇਕੱਠ ਰੜਕਿਆ ਤੇ ਸਤਿਗੁਰ ਪ੍ਰਤਾਪ ਸਿੰਘ ਵਿਰੁੱਧ ਸਾਜ਼ਿਸ਼ਾਂ ਘੜਨੀਆਂ ਸ਼ੁਰੂ ਕੀਤੀਆਂ। ਵਿਰੋਧੀ ਸੱਚੇ ਪਾਤਸ਼ਾਹ ਨੂੰ ਕਚਹਿਰੀ ਚਾੜਨਾਂ ਚਾਹੁੰਦੇ ਸਨ, ਪਰ ਸਤਿਗੁਰੂ ਜੀ ਕਿਹਾ ਮੈਂ ਝੂਠੀਆਂ ਕਚਿਹਰੀਆਂ ਵਿਚ ਨਹੀਂ ਜਾਵਾਂਗਾ ਤੇ ਇਵੇਂ ਹੋਇਆ। ਅਦਾਲਤ ਵਲੋਂ 24 ਅਗਸਤ 1959 ਦੀ ਤਾਰੀਖ ਮਿਥੀ ਗਈ। ਪਰ ਲੱਖਾਂ ਦਿਲਾਂ ਦੇ ਪਾਤਸ਼ਾਹ ਉਸ ਤੋਂ ਪਹਿਲਾ ਹੀ ਆਪਣੀ ਰਜ਼ਾ ਅਨੁਸਾਰ 5 ਭਾਦਰੋਂ ਰਾਤ ਦੇ 12 ਵਜੇ ਦੇ ਕਰੀਬ 22 ਅਗਸਤ ਨੂੰ ਜੋਤੀ ਜੋਤ ਸਮਾ ਗਏ, ਪਰ ਉਹ ਮਹਾਨ ਉਪਕਾਰੀ ਸਤਿਗੁਰੂ ਪੰਥ ਦੀ ਵਾਗਡੋਰ ਸ਼ਾਂਤੀ

ਦੇ ਪੁੰਜ, ਨਾਮ ਬਾਣੀ ਦੇ ਸਰੂਪ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਸੰਭਾਲ ਗਏ। 25 ਭਾਦਰੋਂ 9 ਸਤੰਬਰ ਸ੍ਰੀ ਭੈਣੀ ਸਾਹਿਬ ਭਾਰੀ ਸਮਾਗਮ ਹੋਇਆ। ਉਸ ਵਿਚ ਹਿੰਦੂ, ਸਿੱਖ ਤੇ ਮੁਸਲਮਾਨ ਸੇਠਾਂ, ਸਰਦਾਰਾਂ ਤੇ ਰਈਸਾਂ ਤੋਂ ਵੱਖ ਵਡੇ ਵਡੇ ਨੇਤਾਂ ਸ਼ਾਮਲ ਹੋਏ। ਉਨ੍ਹਾਂ ਭਰਪੂਰ ਸ਼ਰਧਾਂਜਲੀਆਂ ਅਰਪਨ ਕੀਤੀਆਂ। ਹਜ਼ਾਰ ਦੇ ਲਗਭਗ ਆਦਿ ਗ੍ਰੰਥ ਸਾਹਿਬ ਦੇ ਪਾਠਾਂ ਦੇ ਭੋਗ ਪਾਏ ਗਏ। ਸਤਿਗੁਰੂ ਜਗਜੀਤ ਸਿੰਘ ਜੀ ਦੀ ਦਸਤਾਰਬੰਦੀ ਹੋਈ। ਇਸ ਲੇਖ ਨੂੰ ਪੰਜਾਬ ਦੇ ਮੰਤਰੀ ਗਿਆਨੀ ਕਰਤਾਰ ਸਿੰਘ ਦੇ ਸ਼ਬਦਾਂ ਨਾਲ ਸਮਾਪਤ ਕਰਦਾ ਹਾਂ। ਉਨ੍ਹਾਂ ਕਿਹਾ ਸੀ—ਸਭ ਸਿੱਖ ਸੰਪ੍ਰਦਾਵਾਂ ਨੂੰ ਇਕੱਠਿਆਂ ਕਰਨ ਦਾ ਮੀਲ ਪੱਥਰ ਮਹਾਰਾਜ ਪ੍ਰਤਾਪ ਸਿੰਘ ਜੀ ਗਡਿਆ ਸੀ।

## ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਉਪਦੇਸ਼

ਜਿਹੜੇ ਪੁਰਖ ਸਤਿਗੁਰੂ ਨੂੰ ਮਨੁੱਖ ਜਾਣ ਬੈਠਦੇ ਹਨ, ਉਨ੍ਹਾਂ ਦੇ ਪਲੇ ਕੁਝ ਨਹੀਂ ਪੈਂਦਾ।...

ਗੁਰੂ ਦੀ ਸੇਵਾ ਹੈ, ਕਿਸੇ ਗਰੀਬ ਦੀ ਸੇਵਾ, ਅਨਾਥ ਦੀ, ਜਿਸ ਦਾ ਕੋਈ ਤੁਹਾਡੇ ਨਾਲ ਤਲਕ

ਨਹੀਂ, ਕੁਝ ਨਹੀਂ ਜਾਣਦੇ ਜੀਹਨੂੰ, ਕੋਈ ਨਹੀਂ ਪੁਛਦਾ, ਉਹਦੀ ਸੇਵਾ ਕਰੋ। ਨ ਮਜ਼ਹਬ ਵੇਖੋ, ਨ ਜਾਤ ਵੇਖੋ, ਨ ਕੁਝ ਦੇਖੋ।...

ਕੂਕਿਓ! ਰਾਮ ਸਿੰਘ ਦਾ ਰੂਪ ਧਾਰਨ ਕਰੋ, ਤੁਹਾਡੀਆਂ ਸਭ ਕਾਮਨਾਂ ਮਾਰੀਆਂ ਜਾਣਗੀਆਂ।...

ਕਥਾ ਸਤਿਗੁਰ ਦੀ, ਇਸਨੂੰ ਕੋਈ ਲਿਖ ਨਹੀਂ ਸਕਦਾ, ਨ ਕੋਈ ਕਹਿ ਸਕਦਾ ਏ। ਪਰ ਜਿਤਨਾ ਜਿਤਨਾ; ਜਿਸ ਤਰ੍ਹਾਂ ਅਸਮਾਨ ਐ, ਅਸਮਾਨ ਵਿਚ ਮੱਛਰ ਵੀ ਉਡਦਾ ਐ, ਮੱਖੀਆਂ ਵੀ ਉਡਦੀਆਂ ਹਨ; ਫਿਰ ਚਿੜੀਆਂ ਉਡਦੀਆਂ ਹਨ; ਹੁਣ ਹਵਾਈ ਜਹਾਜ਼ਾਂ ਵਾਲੇ ਉਡਦੇ ਹਨ; ਪਰ ਅੰਤ ਕਿਸੇ ਨੂੰ ਨਹੀਂ ਆਉਂਦਾ। ਇਸ ਤਰ੍ਹਾਂ ਸਤਿਗੁਰੂ ਦਾ ਜਸ ਕੋਈ ਆਦਮੀ ਲਿਖ ਨਹੀਂ ਸਕਦਾ। ਪਰ ਜਿਤਨਾ ਕਿਸੇ ਨੂੰ ਕਿਤੋਂ ਪ੍ਰਾਪਤ ਹੋਇਆ ਹੋ...

ਮੈਂ ਬਹੁਤ ਚਿਰ ਤੋਂ ਇਹ ਅਰਜ ਕਰ ਰਿਹਾ ਹਾਂ, ਕਿ ਹਿੰਦੂ ਸਿੱਖਾਂ ਨੂੰ ਦੋ ਜਗ੍ਹਾ ਨਹੀਂ ਹੋਣਾ ਚਾਹੀਦਾ, ਨਹੀਂ ਇਹ ਮਾਰੇ ਜਾਣਗੇ। ਕਾਨਫਰੰਸਾਂ ਬੁਲਾਈਆਂ, ਸਭ ਕੁਝ ਕੀਤਾ, ਅਜੇ ਵੀ ਉਹ ਅੰਗਰੇਜ਼ ਜਿਹੜੀ ਵਿਉਹ ਸਿਟ ਗਿਆ ਏ ਨਾ, ਉਹ ਅਜੇ ਵੀ ਹੈ, ਭਾਈ ਕਿਸੇ ਤਰ੍ਹਾਂ ਨਾਲ, ਇਸੇ ਤਰ੍ਹਾਂ ਹੀ ਦੋ ਹੱਥਾਂ ਨਾਲ ਤਾੜੀ ਵਜਦੀ ਹੈ। ਕਿਸੇ ਵੇਲੇ ਮੈਂ ਗਲਤੀ ਕਰਾਂ; ਤੁਸੀਂ ਸਾਨੂੰ ਆਖੋ ਕਿਉ ਬਈ ਇਹ ਗਲ

ਕੈਹਦਾ, ਤੂੰ ਆਹ ਕਿਉਂ ਕਰਦਾ ਏ, ਕਿਸੇ ਵੇਲੇ ਮੈਂ ਤੁਹਾਨੂੰ ਆਖਾਂ। ਇਉਂ ਨ। ਬੁਰਾ ਕਹਿ ਕੇ ਨਹੀਂ, ਕਿਸੇ ਨੂੰ ਗਾਲ ਕਢ ਕੇ ਨਹੀਂ, ਕਿਸੇ ਤੇ ਨਫਰਤ ਕਰਕੇ, ਨ ਪਿਆਰ ਨਾਲ।...

ਏਥੇ ਇਹ ਨਹੀਂ ਗਲ, ਭਾਈ ਇਹ ਅਕਾਲੀ ਐ, ਸਿੰਘ ਸਭੀਆਂ, ਐ ਕੂਕਾ ਐਂ, ਸਭ ਰਹੋ। ਔਰਤ ਆਪਣੇ ਪਤੀ ਨੂੰ ਪਤੀ ਜਾਣਦੀ ਹੋਈ, ਹਰ ਇਕ ਦੀ ਸੇਵਾ ਚਾਚਾ, ਬਾਬਾ, ਦਿਉਰ, ਜੇਠ, ਭਰਾ, ਪੂਤ ਜਾਨ ਕੇ ਕਰ ਸਕਦੀ ਐ। ਬੇਸ਼ਕ ਪਤੀ ਨੂੰ ਪਤੀ ਮੰਨੇ, ਇਹ ਮੈਂ ਕਦੇ ਨਹੀਂ ਕਹਿਣ ਨੂੰ ਤਿਆਰ ਕਿ ਉਹ ਆਪਣਾ ਇਮਾਨ ਕੋਈ ਵੇਚੇ, ਜਿਥੇ ਕਿਸੇ ਦਾ ਹੈ, ਉਥੇ ਰਖੋ, ਕਿਸੇ ਨੂੰ ਕੋਈ ਚੀਜ਼ ਚੰਗੀ ਲਗਦੀ ਐ, ਬੇਸ਼ਕ ਦੂਜੀ ਲਵੇ, ਲੇਕਿਨ ਮਲੋਮਲੀ ਨਹੀਂ ਕਿਸੇ ਨਾਲ ਕੋਈ ਗਰਜ ਨਹੀਂ, ਲੇਕਿਨ ਮਨੁੱਖਤਾ ਦੇ ਨਾਤੇ।...

ਰਾਗ ਦਾ ਅਰਥ ਹੈ ਪਿਆਰ, ਰਾਗ ਐਸੀ ਚੀਜ਼ ਹੈ, ਜਿਸ ਤੇ ਸੱਪ ਪੇਲਦਾ ਹੈ। ਸਾਇੰਸ ਵਾਲਿਆਂ ਇਹ ਗੱਲ ਮੰਨ ਲਈ ਹੈ ਕਿ ਗਊਆਂ ਵਿਚ ਬੰਸਰੀ ਕਿਉਂ ਕ੍ਰਿਸ਼ਨ ਮਹਾਰਾਜ ਜੀ ਵਜਾਉਂਦੇ ਸੀ, ਗਊਆਂ ਦੁੱਧ ਬਹੁਤਾ ਦੇਂਦੀਆਂ ਸਨ। ਪਹਿਲਾਂ ਦੁੱਧ ਤੋਲ ਲਵੋ, ਫਿਰ ਉਨ੍ਹਾਂ ਵਿਚ ਜਾ ਕੇ ਰਾਗ ਵਿਚ ਵਾਜਾ ਵਜਾਓ, ਬੰਸਰੀ ਵਜਾਓ, ਦੁੱਧ ਚੋਣ ਤੋਂ ਪਹਿਲਾਂ,

ਪਰ ਇਹ ਰੋਜ਼ ਕਰਦਾ ਰਹੇ, ਦੁੱਧ ਵਧ ਜਾਊ ਜਾਨਵਰਾਂ ਤੇ ਇਹਦਾ ਅਸਰ ਹੈ...ਸਤਿਗੁਰੂ ਗੰਦੇ ਚਿਕੜ ਵਿਚੋਂ ਕਢ ਕੇ ਲਿਆ ਕੇ ਸਾਨੂੰ ਦਿਤਾ ਕਿਉਂਕਿ ਲੋਕ ਗਾਉਂਦੇ ਸਨ ਗੰਦੇ ਗੀਤ...ਔਰਤ ਮਰਦ ਦਾ ਗਉਣ...ਸਤਿਗੁਰੂ ਦਾ ਅਕਾਲ ਪੁਰਖ ਦਾ ਮੇਲ ਕਰਨ ਵਾਸਤੇ ਇਹ ਰਾਗ ਲਿਆਂਦਾ।

ਬੱਚੇਗਾ ਕੌਣ? ਬਚੇਗਾ ਉਹ ਜਿਹੜਾ ਨਾਮ ਜਪੇਗਾ। ਜਿਸ ਤਰ੍ਹਾਂ ਕਿੱਲੀ ਦੇ ਕੋਲ ਚੱਕੀ ਦੇ ਦਾਣੇ ਬਚ ਜਾਂਦੇ ਨੇ, ਕਿਸੇ ਦੇ ਪਿਉ ਦੀ ਨਹੀਂ, ਜਿਹਦੀ ਮਰਜ਼ੀ ਏ, ਜੇ ਕੂਕਾ ਨਹੀਂ ਜਪੇਗਾ, ਇਹ ਵੀ ਨਹੀਂ; ਜਿਹੜਾ ਜਪੇਗਾ ਉਹ ਬਚੇਗਾ। ਕੋਈ ਐ, ਹਿੰਦੂ ਐ, ਸਿੱਖ ਐ, ਸਮਾਜੀ ਐ, ਸਨਾਤਨੀ ਐ, ਅਕਾਲੀ ਐ, ਕੋਈ ਐ, ਜਿਹੜਾ ਗੁਰੂ ਕਾ ਨਾਮ ਜਪੇਗਾ ਉਹ ਬਚੇਗਾ, ਉਥੇ ਲਿਹਾਜ਼ ਕਿਸੇ ਦਾ ਨਹੀਂ, ਉਥੇ ਕਿਸੇ ਦੀ ਜ਼ਾਤ ਨਹੀਂ, ਕਿਸੇ ਦਾ ਮਜ਼ਹਬ ਕੁਝ ਨਹੀਂ ਉਹ ਸਾਰਿਆਂ ਦਾ ਮਾਲਕ ਹੈ...

ਸਤਿਗੁਰੂ ਅਗੇ ਅਰਦਾਸ ਕਰਿਆ ਕਰੋ। ਸੱਚੇ ਪਾਤਸ਼ਾਹ! ਸਾਨੂੰ ਬਖਸ਼ਸ਼ ਕਰੋ, ਜਿਹੜਾ ਤੇਰਾ ਹੁਕਮ ਹੈ, ਤੇਰਾ ਨਾਮ ਜਪੀਐ, ਤੇਰੀ ਬਾਣੀ ਪੜੀਏ। ਜਿਹੜਾ ਨਾਮ ਨੂੰ ਕਿਸੇ ਸਵਾਸ ਨਹੀਂ ਵਿਸਾਰਦਾ ਉਹ ਸੁਖੀ ਰਹਿੰਦਾ ਐ।...

ਮਾਸ ਨਹੀਂ ਖਾਣਾ, ਸ਼ਰਾਬ ਨਹੀਂ ਪੀਣੀ, ਠਗੀ

ਨਹੀਂ ਕਰਨੀ, ਝੂਠ ਨਹੀਂ ਬੋਲਦਾ, ਕਿਸੇ ਦੀ ਚੀਜ਼ ਨਹੀਂ ਚੁਕਣੀ, ਕਿਸੇ ਦੀ ਚੀਜ਼ ਨਹੀਂ ਲੈਣੀ, ਜੇ ਡਿਗੀ ਪਈ ਹੋਵੇ ਤਾਂ ਵੀ ਹੋਕਾ ਦੇ ਕੇ ਦੇ ਦੇਣੀ।...

ਜਿਥੇ ਨਾਮ ਹੈ, ਸਭ ਸੁਖ ਆ ਜਾਂਦੇ ਹਨ। ਭਜਨ ਕਰੋਗੇ, ਬਾਣੀ ਪੜ੍ਹੋਗੇ ਮਨ ਸ਼ੁਧ ਹੋਵੇਗਾ...

ਜਿਸ ਰਸਤੇ ਟੁਰੇ ਹੋਏਓ, ਜਿਹੜੀ ਬੇੜੀ ਚੜ੍ਹੇ ਹੋਏਓ, ਉਸ ਤੇ ਸਵਾਰ ਰਹੋ, ਪਰ ਇਕ ਘੰਟਾ ਸਮਾਂ ਜ਼ਰੂਰ ਕਢੋ, ਭਜਨ ਕਰੋ, ਦਾਨ ਕਰੋ, ਭੁਖੇ ਨੂੰ ਰੋਟੀ ਜ਼ਰੂਰ ਦਿਓ।

੧ੳ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

# ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ

ਸਾਦਗੀ ਦੀ ਮੂਰਤੀ, ਪਵਿਤ੍ਰਤਾ ਦੇ ਮੁਜਸਮੇ, ਮਿਠਾਸ ਦੇ ਸੋਮੇ, ਨਿਮਰਤਾ ਦੇ ਸਾਗਰ, ਸ਼ਾਂਤੀ ਦੇ ਪੈਗੰਬਰ, ਦ੍ਰਿੜ੍ਹਤਾ ਦੇ ਸੁਮੇਰ, ਦੁੱਧ ਚਿੱਟੇ ਬਸਤਰ ਪਹਿਨੇ, ਗਲੇ ਸਵੇਤ ਮਾਲਾ ਸਹਿਤ ਗਰੀਬ ਨਿਵਾਜ ਜੀ ਦੇ ਹਸੂ ਹਸੂ ਕਰਦੇ ਚਿਹਰੇ ਦੇ ਜਦ ਦਰਸ਼ਨ ਹੁੰਦੇ ਹਨ, ਤਾਂ ਸਰੀਰ ਵਿਚ ਅੰਮ੍ਰਿਤ ਝਰਨਾਟਾਂ ਛਿੜ ਪੈਂਦੀਆਂ ਹਨ, ਦਿਲ ਆਨੰਦ ਵਿਚ ਗਵਾਚ ਜਾਂਦਾ ਹੈ, ਉਦਾਸੀ ਖੰਭ ਲਾਉਂਦੀ ਹੈ। ਜਦ ਉਹ ਬੋਲਦੇ ਹਨ ਤਾਂ ਫੁਲਾਂ ਦੇ ਢੇਰਾਂ ਦੇ ਢੇਰ ਲੱਗ ਜਾਂਦੇ ਹਨ। ਮੁਸਕਾਣਾਂ ਨਾਲ ਕਲੀਆਂ ਟਹਿਕ ਪੈਂਦੀਆਂ ਹਨ। ਇਹ ਹਨ ਲੱਖਾਂ ਦਿਲਾਂ ਦੇ ਸਮਰਾਟ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ, ਜਿਨ੍ਹਾਂ ਦਾ ਅਵਤਾਰ 8 ਮਘਰ 1977 ਬਿਕ੍ਰਮੀ, ਸ੍ਰੀ ਭੈਣੀ ਸਾਹਿਬ ਸ੍ਰੀ ਸਤਿਗੁਰੂ ਪ੍ਰਤਾਪ ਸਿਘ ਜੀ ਦੇ ਗ੍ਰਿਹ ਮਾਤਾ ਭੂਪਿੰਦਰ ਕੌਰ ਜੀ ਦੀ ਕੁਖੋਂ ਹੋਇਆ।

## ਬਾਲ ਕਾਲ :-

ਮਾਤਾ ਭੂਪਿੰਦਰ ਕੌਰ ਜੀ ਦੇ ਮਹਾਰਾਜ ਬੀਰ ਸਿੰਘ ਜੀ ਦੇ ਜਨਮ ਉਪਰੰਤ ਛੇਤੀ ਚੜ੍ਹ ਜਾਣ ਦੇ ਕਾਰਨ, ਇਹ ਦੋਵੇਂ ਭਰਾ ਮਾਤਾ ਜੀ ਦੇ ਪਿਆਰ ਤੋਂ ਵਾਂਝੇ ਰਹੇ। ਭਾਵੇਂ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਮਿਹਰਾਂ ਭਰਿਆ ਹੱਥ ਤੇ ਵਿਸ਼ਾਲ ਹਿਰਦਾ ਇਹਨਾਂ ਵਾਸਤੇ ਉਮਾਹ ਦੀਆਂ ਛੱਲਾਂ ਮਾਰਦਾ ਸੀ, ਪਰ ਪਾਲਣ ਪੋਸਣ ਸੇਵਕਾਂ ਹੱਥ ਸੀ, ਜਿਸ ਦਾ ਸਦਕਾ ਇਹਨਾਂ ਬੇਅੰਤ ਸ਼ਕਤੀਆਂ ਦੇ ਮਾਲਿਕ ਨੂੰ ਇਹਨਾਂ ਦੇ ਨਿਗਰਾਨਾਂ ਹਥੋਂ ਅਤੀ ਕਰੜਾਈ ਵਿਚੋਂ ਲੰਘਣਾ ਪਿਆ, ਮਗਰ ਇਹ ਖਿੜੇ ਮੱਥੇ। ਸਤਿਗੁਰੂ ਜੀ ਜਾਣਦੇ ਸਨ ਕਿ ਇਨ੍ਹਾਂ ਸਿਰ ਜਿਮੇਂਵਾਰੀਆਂ ਆਉਣੀਆਂ ਹਨ ਅਤੇ ਜਿਮੇਂਵਾਰੀਆਂ ਨੂੰ ਕਈ ਵਾਰੀ ਭਾਰੀ ਮੁਸ਼ਕਲਾਂ ਦਾ ਟਾਕਰਾ ਕਰਨਾ ਪੈਂਦਾ ਹੈ, ਇਸ ਵਾਸਤੇ ਉਹਨਾਂ ਸੇਵਾਦਾਰਾਂ ਨੂੰ ਕਦੇ ਕੌੜਾ ਸ਼ਬਦ ਨਾ ਆਖਿਆ।

## ਮੁਢਲੀ ਪੜ੍ਹਾਈ :-

ਪੰਜਾਬੀ ਦੇ ਅੱਖਰਾਂ ਦਾ ਬੋਧ ਗੁਰੂ ਪਿਤਾ ਨੇ ਆਪ ਕਰਵਾਇਆ ਮਗਰ ਪੱਟੀ ਤੇ ਲਿਖਣ ਤੇ ਅੱਖਰਾਂ ਦੀ ਸੋਧ, ਭਾਈ ਸੂਰਤ ਸਿੰਘ, ਦੂਹਤਰਾ ਸਤਿਗੁਰੂ ਰਾਮ ਸਿੰਘ ਜੀ ਨੇ ਕਰਵਾਈ। ਪੋਥੀ ਪਾਠ ਪੰਡਿਤ ਸੰਤ ਹਰਭਜਨ ਸਿੰਘ ਨੇ ਕਰਾਇਆ। ਫੇਰ ਬਸ

ਆਪਣੇ ਅਭਿਆਸ ਨਾਲ ਹੀ ਆਦਿ ਗ੍ਰੰਥ ਤੇ ਦਸਮ ਗ੍ਰੰਥ ਦੇ ਪਾਠੀ ਬਣ ਗਏ। ਹੋਰ ਪੜ੍ਹਣ ਲਿਖਣ ਦਾ ਅਭਿਆਸ ਨਾਮਧਾਰੀ ਵਿਦਿਆਲੇ, ਸ੍ਰੀ ਭੈਣੀ ਸਾਹਿਬ ਵਿਚ ਹੋਇਆ। ਗਰੀਬ ਨਿਵਾਜ ਸਤਿਗੁਰੂ ਪ੍ਰਤਾਪ ਸਿੰਘ ਜੀ ਮੌਜ ਨਾਲ ਬੱਚਿਆਂ ਪਾਸੋਂ ਪਾਠ ਸੁਣਦੇ ਤੇ ਇਨ੍ਹਾਂ ਬਾਰੇ ਬਚਨ ਕਰਦੇ ਇਸ ਦੇ ਪਾਠ ਸੁਣਨ ਦੀ ਲੋੜ ਨਹੀਂ, ਇਹ ਅਗੇ ਹੀ ਪਾਠੀ ਹੈ। ਇਸ ਵਿਦਿਆਲੇ ਦੇ ਸਹਿਪਾਠੀਆਂ ਵਿਚੋਂ ਮਹਾਰਾਜ ਬੀਰ ਸਿੰਘ, ਪੰਡਿਤ ਰਾਜਿੰਦਰ ਸਿੰਘ ਗੁਰੂ ਸਰ, ਪ੍ਰੀਤਮ ਸਿੰਘ ਕਵੀ, ਪ੍ਰੀਤਮ ਸਿੰਘ ਪੰਛੀ, ਸੰਤੋਖ ਸਿੰਘ ਹੈਦਰਾਬਾਦ; ਹਜੂਰ ਸਿੰਘ ਆਦਿ ਹਨ। ਆਰੰਭਕ ਗਾਇਨ ਵਿਦਿਆ ਦੀ ਜਾਣਕਾਰੀ ਭਾਈ ਹਰਨਾਮ ਸਿੰਘ ਪਾਸੋਂ ਪ੍ਰਾਪਤ ਹੋਈ। ਖਾਂ ਸਾਹਿਬ ਊਦੋ ਖਾਂ ਤੇ ਭਾਈ ਤਾਬੇ ਨੇ ਸੰਗੀਤ ਦੀ ਕਲਾ ਸਿਖਲਾਈ, ਅੰਗਰੇਜ਼ੀ ਦੀ ਜਾਣਕਾਰੀ ਪੰ: ਗੁਰਦਿਆਲ ਸਿੰਘ, ਸ੍ਰ: ਬੂਟਾ ਸਿੰਘ ਰਾਏ ਸਰ ਤੇ ਮਹਿਤਾ ਭੋਲਾ ਨਾਥ ਨੇ ਦਿਤੀ। ਇਹ ਸਦਾ ਮੂਹਰਲੇ ਵਿਦਿਆਰਥੀਆਂ ਵਿਚੋਂ ਸਨ।

**ਖੇਡ ਸ਼ੌਕ :–**

ਖੇਡ ਦਾ ਸ਼ੌਕ ਇਨ੍ਹਾਂ ਨੂੰ ਵਿਰਸੇ ਵਿਚ ਮਿਲਿਆ ਹੈ। ਸਰੀਰ ਭਾਵੇਂ ਦੁਬਲਾ ਅਤੇ ਪਤਲਾ ਹੈ, ਮਗਰ

ਫੁਰਤੀ ਲੋਹੜੇ ਦੀ ਹੈ। ਗਤਕੇ ਬਾਜੀ, ਕੁਸ਼ਤੀ, ਤੈਰਾਕੀ, ਫੁਟਬਾਲ ਖੇਡਣਾ ਤੇ ਗੋਲਾ ਸੁਟਣ ਦਾ ਭਾਰੀ ਸ਼ੌਕ ਸੀ। ਸਾਈਕਲ ਦੀ ਸਵਾਰੀ ਤੋਂ ਲੈ ਕੇ ਡਰਾਈਵਿੰਗ ਤੇ ਘੋੜ ਸਵਾਰੀ ਵਿਚ ਨਿਪੁੰਨ ਹਨ। ਗਤਕੇ ਬਾਜੀ ਤੇ ਕੁਸ਼ਤੀ ਦੇ ਹੱਥ ਉਸਤਾਦ ਨੱਥਾ ਸਿੰਘ ਨੇ ਸਿਖਾਏ।

ਸੇਵਾ ਕਰਨ ਦਾ ਚਾਉ ਮੁਢ ਤੋਂ ਹੀ ਰਿਹਾ ਹੈ। ਸਾਧ ਸੰਗਤ ਦੇ ਭਾਂਡੇ ਮਾਂਜਣੇ। ਅੰਮ੍ਰਿਤ ਵੇਲੇ ਉਠ ਗਿਲਤੀ ਮਾਰ, ਗੜਵਾ ਲੈ ਖੂਹ ਤੇ ਚਲੇ ਜਾਣਾ ਤੇ ਇਸ਼ਨਾਨ ਕਰਾਉਣ ਲੱਗ ਪੈਣਾ। ਮਸਤਕ ਗੁਲਾਬ ਦੇ ਫੁਲ ਵਾਂਗੂੰ ਟਹਿਕਦਾ।

## ਨਾਮ ਬਾਣੀ ਦਾ ਪ੍ਰਵਾਹ :-

ਸਤਿਗੁਰੂ ਜੀ ਦਾ ਜੀਵਨ ਨਾਮ ਬਾਣੀ, ਭਜਨ ਸਿਮਰਣ ਦੇ ਦੁਆਲੇ ਘੁੰਮਦਾ ਹੈ। ਇਹ ਅੰਮ੍ਰਿਤ ਵੇਲੇ ਦੋ ਤਿੰਨ ਵਿਚਾਲੇ ਜਾਗ ਸੋਚ ਕਿਰਿਆ ਤੋਂ ਫਾਰਗ਼ ਹੋ ਦਾਤਨ ਉਪਰੰਤ ਇਸ਼ਨਾਨ ਕਰ ਸਿਮਰਣ ਵਿਚ ਲੀਨ ਹੋ ਜਾਂਦੇ ਹਨ। ਆਸਾ ਦੀ ਵਾਰ ਦਾ ਕੀਰਤਨ ਇਨ੍ਹਾਂ ਦਾ ਆਹਾਰ ਹੈ। ਸ੍ਰੀ ਜੀਵਨ ਨਗਰ ਹੋਣ ਜਾਂ ਸ੍ਰੀ ਭੈਣੀ ਸਾਹਿਬ ਜਾਂ ਸਫਰ ਹੋਵੇ, ਆਸਾ ਦੀ ਵਾਰ ਦਾ ਕੀਰਤਨ ਜ਼ਰੂਰੀ ਹੈ। ਆਪ ਦੀ ਪਰਬਲ ਇੱਛਾ ਹੈ ਕਿ ਦੈਵੀ ਗੁਣਾਂ ਦੇ ਨਾਲ ਪ੍ਰਾਣੀ

ਮਾਤਰ ਨੂੰ ਮਾਲੋ ਮਾਲ ਕੀਤਾ ਜਾਵੇ। ਸੰਸਾਰ ਦੀਆਂ ਹਨੇਰੀਆਂ ਗਲੀਆਂ ਨੂੰ ਲਟ ਲਟ ਰੁਸ਼ਨਾਇਆ ਜਾਵੇ। ਮੌਜ ਵਿਚ ਜਦ ਦਿਲ ਰੁਬਾ ਜਾਂ ਤਾਊਸ ਦੀਆਂ ਤਾਰਾਂ ਤੇ ਕੋਮਲ ਪੋਟਿਆਂ ਨੂੰ ਫੇਰਦੇ ਹਨ ਤਾਂ ਆਕਾਸ਼ ਪਤਾਲ ਵਜਦ ਵਿਚ ਆ ਜਾਂਦੇ ਹਨ।

ਸ਼ੁਧ ਪਾਠ :-

ਗੁਰਬਾਣੀ ਦਾ ਪਾਠ ਵੇਖਣ ਨੂੰ ਆਸਾਨ ਮਾਲੂਮ ਹੁੰਦਾ ਹੈ ਤੇ ਹੈ ਵੀ ਆਸਾਨ, ਪਰ ਸਮਝ ਨਾਲ ਪੜ੍ਹਿਆ ਜਾਵੇ, ਨਹੀਂ ਤਾਂ 99% ਪਾਠੀ ਗਲਤ ਪਾਠ ਕਰਦੇ ਹਨ। ਸਤਿਗੁਰੂ ਪ੍ਰਤਾਪ ਸਿੰਘ ਜੀ ਹੋਲਿਆਂ ਮਹੱਲਿਆਂ ਸਮੇਂ ਪਾਠ ਮੁਕਾਬਲੇ ਕਰਵਾਇਆ ਕਰਦੇ ਸਨ। ਸਤਿਗੁਰੂ ਜਗਜੀਤ ਸਿੰਘ ਜੀ ਏਸ ਪਾਸੇ ਕਰੜਾ ਪਹਿਰਾ ਦੇ ਰਹੇ ਹਨ। ਪ੍ਰੋਫੈਸਰ ਸਾਹਿਬ ਸਿੰਘ ਜੀ ਰੱਬੀ ਬਾਣੀ ਨੂੰ ਵਿਆਕਰਨ ਅਨੁਸਾਰ ਬਾਣੀ ਦਾ ਟੀਕਾ ਕੀਤਾ ਹੈ, ਉਹਨਾਂ ਨੇ (ਿ), (ੁ) ਜਿਨ੍ਹਾਂ ਦਾ ਸਾਧਾਰਨ ਪਾਠੀ ਖਿਆਲ ਨਹੀਂ ਕਰਦੇ, ਉਹਨਾਂ ਬਾਰੇ ਅਰਥਾਂ ਦਾ ਫਰਕ ਦਸਿਆ ਹੈ। ਸਤਿਗੁਰ ਜੀ ਨੇ ਪਾਠੀਆਂ, ਪਰਚਾਰਕਾਂ ਅਤੇ ਗ੍ਰੰਥੀਆਂ ਤੇ ਜ਼ੋਰ ਦਿਤਾ ਹੈ ਕਿ ਉਹ ਲਗਾਂ ਮਾਤ੍ਰਾਂ ਵੇਖਕੇ ਪਾਠ ਕਰਨ। ਹਰ ਪਾਠੀ ਵਾਸਤੇ ਹੁਕਮ ਹੈ ਕਿ ਉਹ ਪਾਠ ਕਰਨ ਲੱਗਿਆਂ ਲਗਾਂ ਮਾਤਰਾਂ ਦਾ

ਵਿਸ਼ੇਸ਼ ਧਿਆਨ ਰੱਖਣ। ਆਪ ਤਾਂ ਰਾਗੀਆਂ ਨੂੰ ਸ਼ਬਦ ਪੜ੍ਹਦਿਆਂ, ਜੇ ਉਹਨਾਂ ਪਾਸੋਂ ਮਾਤਰਾ ਰਹਿ ਜਾਵੇ ਤਾਂ ਰੋਕ ਕੇ ਸ਼ੁਧ ਉਚਾਰਣ ਵਾਸਤੇ ਆਗਿਆ ਕਰਦੇ ਹਨ। ਆਮ ਪਾਠੀ (ਅਹੰਕਾਰ) ਦਾ ਪਾਠ (ਹੰਕਾਰ) ਕਰਦੇ ਹਨ। (ਸ) ਦੇ ਥਾਂ (ਸ਼) ਦਾ ਉਚਾਰਨ ਕਰਦੇ ਹਨ। ਆਦਿ ਗ੍ਰੰਥ ਸਾਹਿਬ ਵਿਚ ਕਿਤੇ ਵੀ (ਸ਼) ਦੀ ਵਰਤੋਂ ਨਹੀਂ ਹੋਈ। (ਸ਼, ਖ਼, ਗ਼) ਇਹਨਾਂ ਅੱਖਰਾਂ ਦੀ ਵਰਤੋਂ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਤੋਂ ਹੋਈ ਸੀ।

ਸ੍ਰੀ ਗੁਰੂ ਨਾਨਕ ਦੇਵ ਜੀ ਇਸ ਘੋਰ ਕਲਿਜੁਗ ਵਿਚ ਤਪਤ ਹਿਰਦਿਆਂ ਦੀ ਸ਼ਾਂਤੀ ਵਾਸਤੇ ਨਾਮ ਨੂੰ ਅਚੂਕ ਔਸ਼ਧੀ ਦਾ ਦਰਜਾ ਦੇ ਗਏ ਹਨ:

'ਆਤਸ਼ ਦੁਨੀਆਂ ਖੁਨਕ ਨਾਮ ਖੁਦਾਇਆ।'

ਇਸੇ ਵਾਸਤੇ ਗਰੀਬ ਨਿਵਾਜ ਜੀ ਸੜਦੇ ਭੁਜਦੇ ਹਿਰਦਿਆਂ ਨੂੰ ਠੰਢ ਪਾਉਣ ਖਾਤਰ ਇਸ 'ਖੁਨਕ ਨਾਮ' ਈ ਪੁੜੀ ਨਾਲ ਜਨਮ ਜਨਮਾਤਰਾਂ ਦੇ ਤੇ ਈਏ ਨੂੰ ਕੱਟਣ ਦੇ ਇਛਕ ਹਨ। ਉਹਨਾਂ ਦੀਆਂ ਨਜ਼ਰਾਂ ਵਿਚ ਧਰਮ ਮਨੁੱਖੀ ਜਨਮ ਦਾ ਧੁਰਾ ਹੈ। ਆਪ ਦਾ ਇਹ ਵੀ ਵਿਚਾਰ ਹੈ ਕਿ ਸੰਸਾਰ ਦੇ ਧਰਮਾਂ ਵਿਚ ਕੋਈ ਵੈਰ ਵਿਰੋਧ ਨਹੀਂ, ਕੇਵਲ ਸਵਾਰਥੀ ਲੋਕਾਂ ਵਲੋਂ ਭੇਦ ਭਾਵ ਪੈਦਾ ਕੀਤੇ ਗਏ ਹਨ। ਗੁਰੂ ਅਰਜਨ ਦੇਵ ਜੀ ਨੇ ਚੰਗੇ ਧਰਮ ਦੀ ਠੀਕ

ਵਿਆਖਿਆ ਇੰਵ ਕੀਤੀ ਹੈ :-

ਸਰਬ ਧਰਮ ਮਹਿ ਸ੍ਰੇਸ਼ਟ ਧਰਮ ॥
ਹਰਿ ਕਾ ਨਾਮ ਜਪਿ ਨਿਰਮਲ ਕਰਮ ॥

ਇਹ ਵਾਕ ਬਿਲਕੁਲ ਸਰਲ ਹੈ ਤੇ ਕੋਈ ਵਿਆਖਿਆ ਨਹੀਂ ਮੰਗਦਾ। ਧਰਮ ਉਹ ਹੀ ਉੱਚਾ ਹੈ, ਜੇਹੜਾ ਚੰਗੇ ਕਰਮਾਂ ਦੀ ਪ੍ਰੇਰਨਾ ਦਿੰਦਾ ਹੈ ਤੇ ਈਸ਼ਵਰ ਨਾਲ ਜੋੜਦਾ ਹੈ।

ਆਪ ਨੇ ਵਿਸ਼ਵ ਧਰਮ ਸੰਮੇਲਨ ਦਿੱਲੀ ਸੰਨ 1974 ਦੇ ਪ੍ਰਧਾਨਗੀ ਅਵਸਰ ਸਮੇਂ ਸੰਸਾਰ ਭਰ ਦੇ ਬੁਧੀ ਜੀਵਾਂ, ਵਿਦਵਾਨਾਂ, ਕਲਾਕਾਰਾਂ ਤੇ ਧਰਮ ਹਿਤੈਸ਼ੀਆਂ ਦੇ ਸਾਹਮਣੇ ਅਸਲ ਧਰਮ ਬਾਰੇ ਵਿਚਾਰ ਰਖੇ। ਆਪਣਾ ਉਪਦੇਸ਼ ਆਰੰਭ ਕਰਦਿਆਂ ਆਪ ਨੇ ਕਿਹਾ ਸੀ ਕਿ ਸਭ ਪ੍ਰਾਣੀਆਂ ਵਿਚ ਉਸ ਅਕਾਲ ਪੁਰਖ ਦੀ ਜੋਤ ਹੈ। ਜਿਸ ਬਾਰੇ ਬਾਣੀ ਇਉਂ ਕਥਨ ਕਰਦੀ ਹੈ :—

ਸਭਿ ਮੈਂ ਜੋਤਿ ਜੋਤਿ ਹੈ ਸੋਇ ॥
ਤਿਸਦੈ ਚਾਨਣ ਸਭ ਮਹਿ ਚਾਨਣ ਹੋਇ ॥
ਗੁਰ ਸਾਖੀ ਜੋਤਿ ਪ੍ਰਗਅ ਹੋਇ ॥

ਗੁਰਬਾਣੀ ਦੀਆਂ ਇਨ੍ਹਾਂ ਤੁਕਾਂ ਵਿਚ ਕੋਈ ਗੁੰਝਲ ਨਹੀਂ। ਸਭ ਪ੍ਰਾਣੀਆਂ ਵਿਚ ਅਕਾਲ ਪੁਰਖ ਦੀ ਜੋਤ ਹੈ। ਮਨੁੱਖ, ਪਸ਼ੂ, ਸੱਪ, ਠੂੰਹੇਂ, ਆਦਿ ਵਿਚ ਉਸੇ ਦਾ ਪਸਾਰਾ ਹੈ। ਇਸ ਵਾਸਤੇ ਕਿਸੇ ਨਾਲ

ਵੈਰ ਨਾ ਕਮਾਓ, ਕਿਸੇ ਨੂੰ ਦੁਖ ਨਾ ਦਿਓ, ਕਿਸੇ ਦਾ ਲਹੂ ਨਾ ਵੀਟੋ, ਸਭ ਆਪਣਾ ਆਪਣਾ ਧਰਮ ਪਛਾਣੋ। ਆਪ ਨੇ ਬਾਣੀ ਰਾਹੀਂ ਬ੍ਰਾਹਮਣ ਤੇ ਮੋਮਨ ਦਾ ਸਪੱਸ਼ਟੀ ਕਰਨ ਕਰਦਿਆਂ ਸਭ ਹਿਰਦਿਆਂ ਨੂੰ ਖਿੱਚ ਲਿਆ।

ਸੋ ਬ੍ਰਾਹਮਣ ਜੋ ਬਿੰਦੈ ਬ੍ਰਹਮ ॥
ਜਪੁ ਤਪੁ ਸੰਜਮ ਕਮਾਵੈ ਧਰਮੁ ॥
ਸੀਲ ਸੰਤੋਖ ਕਾ ਰਖੇ ਧਰਮ ॥
ਬੰਧਨ ਤੋੜੇ ਹੋਵੇ ਮੁਕਤੁ ॥
ਸੋਈ ਬ੍ਰਾਹਮਣ ਪੂਜਣ ਜੁਗਤੁ ॥

ਮੁਸਲਮਾਨ :—

ਮੁਸਲਮਾਨ ਮੋਮ ਦਿਲ ਹੋਵੈ ॥
ਅੰਤਰ ਕੀ ਮਲੁ ਦਿਲ ਤੇ ਧੋਵੈ ॥
ਦੁਨੀਆਂ ਰੰਗ ਨ ਆਵੈ ਨੇੜੇ ॥
ਜਿਉ ਕੁਸਮ ਪਾਟੁ ਘਿਉ ਪਾਕ ਹਰਾ ॥

ਗਊ ਉਨਤੀ :—

ਹਰ ਕੂਕਾ ਸਵੇਰੇ ਸ਼ਾਮ ਅਰਦਾਸ ਕਰਦਾ ਹੈ, ਹੇ ਗਰੀਬ ਨਿਵਾਜ, ਗਊ ਗਰੀਬ ਦੀ ਰੱਖਿਆ ਕਰੋ। ਧਰਤੀ ਤੇ ਧਰਮ ਵਰਤਾਓ। ਬੰਦੀਖਾਨੇ ਦੀ ਬੰਦ ਖਲਾਸ ਕਰੋ। ਆਪ ਕੇਵਲ ਇਹ ਅਰਦਾਸ ਹੀ ਨਹੀਂ ਕਰਦੇ, ਸਗੋਂ ਇਹਨਾਂ ਸ਼ਬਦਾਂ ਨੂੰ ਅਮਲੀ ਰੂਪ ਦੇਂਦੇ ਹਨ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਕਾਲ-

ਮਾਰੇ ਬਾਗੜ ਦੇ ਇਲਾਕੇ ਵਿਚ ਸ੍ਰੀ ਜੀਵਨ ਨਗਰ ਵਸਾਇਆ ਤੇ ਭੁਖਿਆਂ ਨੰਗਿਆਂ ਲਈ ਅਤੁਟ ਲੰਗਰ ਜਾਰੀ ਕੀਤਾ। ਗਰੀਬ ਨਿਵਾਜ ਨੇ ਸੰਨ 1964 ਵਿਚ ਮਹਾਰਾਜ ਬੀਰ ਸਿੰਘ ਜੀ ਨੂੰ ਕਲਕਤੇ ਭੇਜ ਕੇ ਡਾਕਟਰਾਂ ਵਲੋਂ ਕੰਡਮ ਕੀਤੀਆਂ ਤੇ ਬੁਚੜ ਖਾਨੇ ਨੂੰ ਜਾਂਦੀਆਂ ਗਊਆਂ ਨੂੰ ਛੁਡਾ ਕੇ ਲਿਆਉਣ ਦਾ ਆਦੇਸ਼ ਦਿਤਾ। ਮਹਾਰਾਜ ਜੀ ਗਏ। ਦੋ ਵੈਗਨਾਂ ਮਰਨ ਵਾਲੀਆਂ ਗਊਆਂ ਲਿਆ ਕੇ ਲੋੜਵੰਦਾਂ ਨੂੰ ਦਿਤੀਆਂ। ਕੁਝ ਆਪਣੇ ਪਾਸ ਰੱਖੀਆਂ। ਚੰਗੀ ਸੇਵਾ ਕੀਤੀ। ਉਨ੍ਹਾਂ ਗਊਆਂ ਵੀ 14–14 ਸੇਰ ਰੋਜ਼ਾਨਾ ਦੁੱਧ ਦਿਤਾ। ਗਊਆਂ ਦੀ ਸੇਵਾ ਤੇ ਮੇਹਨਤ ਦਾ ਇਹ ਫਲ ਮਿਲਿਆ ਕਿ ਝੰਗੋ ਹਰਿਆਣਾ ਨਸਲ ਦੀ ਗਊ 64 ਪੌਂਡ ਰੋਜ਼ ਦਾ ਦੁੱਧ ਤੇ ਨੌਲੱਖੀ 74 ਪੌਂਡ ਦੁੱਧ ਦੇ ਕੇ ਭਾਰਤ ਭਰ ਦੁੱਧ ਮੁਕਾਬਲੇ ਵਿਚ ਪਹਿਲੇ ਦਰਜੇ ਤੇ ਆਈਆਂ। ਆਪ ਨੂੰ ਗੋਪਾਲ ਰਤਨ ਦੇ ਐਵਾਰਡ ਨਾਲ ਸਨਮਾਨਤ ਕੀਤਾ ਗਿਆ।

### ਵਿਸ਼ਵ ਸ਼ਾਂਤੀ :—

ਸੰਨ 1965 ਵਿਚ ਹੈਲੀ ਸ਼ਿੰਕੀ ਵਿਚ ਅਮਨ ਹਿਤੈਸ਼ੀਆਂ ਇਕ ਮਿਲਣੀ ਕੀਤੀ ਤਾਂ ਅਮਨ ਦੇ ਕਾਜ਼ ਨੂੰ ਵਧੇਰੇ ਪਕੇਰਾ ਕਰਨ ਹਿਤ ਮਹਾਰਾਜ ਬੀਰ

ਸਿੰਘ ਜੀ ਨੂੰ ਸੌ ਰੁਝੇਵਿਆਂ ਵਿਚੋਂ ਸਮਾਂ ਕੱਢ ਉਥੇ ਉਚੇਚੇ ਡੈਲੀਗੇਸ਼ਨ ਵਿਚ ਸ਼ਾਮਲ ਹੋਣ ਲਈ ਭੇਜਿਆ ਤਾਂਕਿ ਅਮਨ ਜੁਝਾਰਾਂ ਦੇ ਹੌਸਲੇ ਬਲੰਦ ਹੋਣ।

ਆਪ ਜੀ ਨੇ ਅੰਮ੍ਰਿਤਸਰ ਹੈਦਰਾਬਾਦ ਦਿੱਲੀ ਵਿਚ ਅਮਨ ਕੌਂਸਿਲ ਦੇ ਸਮਾਗਮਾਂ ਵਿਚ ਭਾਗ ਲਿਆ। ਆਪ ਜੀ ਪੰਜਾਬ, ਹਰਿਆਣਾ ਅਮਨ ਕੌਂਸਲ ਦੇ ਪ੍ਰਧਾਨ ਰਹੇ ਹਨ। ਵਿਸ਼ਵ ਅਮਨ ਕੌਂਸਲ ਨਾਲ ਵੀ ਪੀਡਾ ਸੰਬੰਧ ਹੈ।

ਆਪ ਦੀ ਅਮਨ ਸਿਪਾਹੀਆਂ ਨਾਲ ਹਰ ਮਹਲੇ ਮੋਢੇ ਨਾਲ ਮੋਢਾ ਜੋੜ ਟੁਰਦਿਆਂ ਵੀ ਪੂਰਨ ਰੂਪ ਅਮਨ ਹਿਤ ਨਿਰਾਲੀ ਫਿਲਾਸਫੀ ਹੈ। ਆਪ ਇਸ ਗੱਲ ਦੇ ਧਾਰਨੀ ਹਨ ਕਿ ਸੱਚੇ ਅਰਥਾਂ ਵਿਚ ਅਮਨ ਤਦੋਂ ਕਾਇਮ ਹੋਵੇਗਾ, ਜਦ ਲੋਕਾਂ ਦੇ ਮਨਾਂ ਵਿਚ ਅਮਨ ਪੈਦਾ ਹੋਵੇਗਾ। ਮਨ ਤਦ ਤਕ ਠੀਕ ਨਹੀਂ ਹੋ ਸਕਦਾ ਜਦ ਤਕ ਵਿਹਾਰ ਠੀਕ ਨਾ ਹੋਵੇ। ਵਿਹਾਰ ਦੀ ਸ਼ੁਧਤਾ ਤਾਂ ਹੋ ਸਕਦੀ ਹੈ ਜੇ ਵਿਚਾਰ ਪਵਿੱਤਰ ਹੋਣ, ਵਿਚਾਰ ਪਵਿੱਤਰ ਤਦ ਹੋ ਸਕਦੇ ਹਨ, ਜਦ ਆਹਾਰ ਸ਼ੁਧ ਤੇ ਪਵਿੱਤਰ ਹੋਵੇ। ਭਾਵ ਕਿਸੇ ਗਰੀਬ ਦੀ ਕਮਾਈ ਤੇ ਡਾਕਾ ਨਾ ਮਾਰਿਆ ਹੋਵੇ।

ਕਿਸੇ ਜੀਵ ਦੀ ਹਿੰਸਾ ਨਾ ਕੀਤੀ ਜਾਵੇ। ਕਿਉਂਕਿ

ਜੀਵ ਹਿੰਸਾ ਸਭ ਪਾਪਾਂ ਦੀ ਜਨਨੀ ਹੈ। ਜੀਵ ਹਿੰਸਾ ਸਭ ਉਪਦਰਾਂ ਦੀ ਨਾਨੀ ਹੈ। ਇਸ ਵਾਸਤੇ ਆਪ ਵੈਜੀਟੇਰੀਅਨ ਕਾਨਫਰੰਸਾਂ ਦੇਸਾਂ ਪ੍ਰਦੇਸਾਂ ਵਿਚ ਜਾਂਦੇ ਹਨ। ਜਾ ਕੇ ਉਪਦੇਸ਼ ਦੇਂਦੇ ਹਨ। ਮਾਸ ਨਾ ਖਾਓ, ਸ਼ਰਾਬ ਨਾ ਪੀਓ, ਬੀੜੀ ਸਿਗਰਟ ਦਾ ਤਿਆਗ ਕਰੋ।

## ਪੂਰਬੀ ਸੰਸਕ੍ਰਿਤੀ :—

ਉਹਨਾਂ ਦੀਆਂ ਨਜ਼ਰਾਂ ਵਿਚ ਸਿਨਮਾਂ ਸਭ ਬੁਰਾਈਆਂ ਦੀ ਮਾਂ ਹੈ, ਆਪ ਕਹਿੰਦੇ ਹਨ ਕਿ ਨੰਗੀਆਂ ਤਸਵੀਰਾਂ ਘਰ ਵਿਚ ਨਾ ਲਟਕਾਓ, ਭੈੜੇ ਨਾਵਲ ਤੇ ਨਾਟਕਾਂ ਤੇ ਸਮਾਂ, ਧਨ ਤੇ ਸਵਾਸਥ ਬਰਬਾਦ ਨਾ ਕਰੋ, ਘਰਾਂ ਦੀਆਂ ਦੀਵਾਰਾਂ ਨੂੰ ਅਜਿਹੇ ਚਿਤਰਾਂ ਨਾਲ ਚਿਤਰੋ ਜਿਸ ਨਾਲ ਬੱਚੇ ਹਕੀਕਤ ਰਾਇ, ਬਿਸ਼ਨ ਸਿੰਘ, ਤਾਰੂ ਸਿੰਘ ਤੇ ਗਿਆਨੀ ਸਿੰਘ ਬਣਨ। ਮਾਈਆਂ ਭਾਗੋ, ਲਛਮੀ ਬਾਈ, ਸੀਤਾ, ਸਵਿਤ੍ਰੀ, ਇੰਦ ਕੌਰ ਤੇ ਹੁਕਮੀਆਂ ਪੈਦਾ ਹੋਣ। ਪੁਸਤਕ ਚੰਗਾ ਸਾਥੀ ਹੈ, ਜੇ ਪੁਸਤਕ ਹੋਵੇ, ਤੇ 'ਜੇ ਪੁਸਤਕ ਚੋਰ, ਡਾਕੂ, ਵਿਭਚਾਰੀ, ਬੇਈਮਾਨ ਬਨਣ ਦੀਆਂ ਤਕਨੀਕਾਂ ਦਸੇ ਤਾਂ ਉਸ ਪੁਸਤਕ ਦੀ ਚੰਗੀ ਥਾਂ ਚੂਲ੍ਹਾ ਹੈ।'

### ਕੋਕਾ ਕੋਲਾ ਵਿਵਰਜਤ :—

ਗਰੀਬ ਨਿਵਾਜ਼ ਜੀ ਦੀ ਪ੍ਰਬਲ ਇਛਾ ਹੈ ਕਿ ਮੇਰੇ ਦੇਸ਼ ਦੇ ਗਭਰੂ ਸੁਹਣੇ ਸੁਨੱਖੇ, ਸਡੌਲ ਹੋਣ। ਉਨ੍ਹਾਂ ਦੇ ਚੇਹਰਿਆਂ ਤੇ ਰੱਬੀ ਜਲਾਲ ਹੋਵੇ।

ਪਰ ਇਹ ਤਾਂ ਹੋ ਸਕਦਾ ਹੈ ਜੇ ਨੌਜਵਾਨ ਕੋਕਾ ਕੋਲਾ, ਫੈਂਟਾ ਆਦਿ ਬਨੌਟੀ ਜਲ ਤੇ ਹੋਰ ਨਸ਼ੀਲੀਆਂ ਗੋਲੀਆਂ ਤੋਂ ਦੂਰ ਰਹਿਣ, ਖੂਹ ਅਥਵਾ ਨਦੀ ਦਾ ਸਾਫ ਜਲ ਵਰਤਣ, ਸਾਦਾ ਖਾਣਾ, ਸਾਦਾ ਪਹਿਨਣ ਨਰਕੀ ਭੱਠੀਆਂ ਵਿਚ ਪੈ ਕੇ ਸੜਨ ਤੋਂ ਬਚਣ।

### ਸਾਦੇ ਤੇ ਸਸਤੇ ਵਿਵਾਹ :—

ਵਿਆਹ ਇਕ ਪਵਿਤ੍ਰ ਸੰਬੰਧ ਹੈ, ਖਰਚੀਲੀਆਂ ਤੇ ਕੌੜੀਆਂ ਰਸਮਾਂ ਕਾਰਨ ਇਹ ਨਰਕ ਦਾ ਪਹਿਲਾ ਪੜਾ ਬਣ ਚੁਕਾ ਹੈ ਤੇ ਸੰਸਾਰ ਤੁਰਦੀਆਂ ਲਾਸ਼ਾਂ ਦਾ ਸ਼ਮਸ਼ਾਨ ਘਾਟ, ਕਿਉਂਕਿ ਜਿਸ ਪਵਿੱਤਰ ਸੰਬੰਧ ਨੇ ਖਿੜੇ ਮਥੇ ਰਖਣੇ ਹਨ, ਛਾਤੀਆਂ ਵਿਚ ਅਰੋਗ ਉਭਾਰ ਪੈਦਾ ਕਰਨਾ ਸੀ, ਚਾਵਾਂ ਤੇ ਮਲਾਰਾਂ ਨਾਲ ਆਲਾ ਦੁਆਲਾ ਸੁਆਰਨਾ ਸੀ, ਪਰ ਗਲਤ ਢੰਗ ਕਾਰਨ ਅੱਜ ਉਹਨਾਂ ਦੀ ਥਾਂ ਹਉਕਿਆਂ ਨੇ ਮਲ ਲਈ ਹੈ। ਉਦਾਸੀ ਛਾਉਣੀ ਪਾਈ ਬੈਠੀ ਹੈ, ਪੀੜਾਂ ਨੇ ਡੇਰੇ ਲਾਏ ਹੋਏ ਹਨ। ਗਰੀਬ ਨਿਵਾਜ਼ ਜੀ ਨਵੀਂ ਪੀੜੀ ਨੂੰ ਖੇੜੇ ਭਰੇ ਜੀਵਨ ਦੀ ਜਾਂਚ ਸਿਖਾਣ ਹਿਤ

ਸੰਨ 1969 ਈ: ਦੇ ਵਿਚ ਦਿੱਲੀ ਦੇ ਵਿਦਿਅਕ ਸੰਮੇਲਨ ਸਮੇਂ ਨਾਮਧਾਰੀ ਨੌਜਵਾਨਾਂ ਤੋਂ ਪ੍ਰਣ ਕਰਵਾਏ ਕਿ ਉਹ ਆਪਣੇ ਵਿਆਹ ਸਮੇਂ ਕਿਸੇ ਪ੍ਰਕਾਰ ਦਾ ਦਾਜ ਨਹੀਂ ਲੈਣਗੇ। ਬਰਾਤਾਂ ਮਿਲਣੀਆਂ, ਛੁਹਾਰਿਆਂ ਠਾਕੇ ਆਦਿ ਨਾਲ ਪੂਰੇ ਜ਼ੋਰ ਨਾਲ ਟੱਕਰ ਲੈਣਗੇ।

ਲੜਕੀਆਂ ਨੂੰ ਮਨੁੱਖਤਾ ਦੇ ਗਹਿਣਿਆਂ ਨਾਲ ਸ਼ਿੰਗਾਰੋ, ਉਹਨਾਂ ਨੂੰ ਸਾਊਪੁਣੇ ਦੀਆਂ ਚੰਗੀਆਂ ਪੁਸਤਕਾਂ ਪੜ੍ਹਾਓ, ਸਾਦਾ ਤੇ ਸਵੱਛ ਵਸਤਰ ਪਹਿਨਾਓ। ਉਹਨਾਂ ਨੂੰ ਈਸ਼ਵਰ ਭਗਤੀ ਅਤੇ ਦੇਸ਼ ਭਗਤੀ ਦੀ ਦੌਲਤ ਨਾਲ ਮਾਲਾ ਮਾਲ ਕਰੋ। ਐਵੇਂ ਰੋਲਡ ਗੋਲਡ ਤੇ ਮੁਲੱਮੇ ਦੇ ਗਹਿਣਿਆਂ ਦੇ ਭਾਰ ਹੇਠਾਂ ਨਾ ਦੱਬੀ ਜਾਓ। ਗੁਰਮੁਖੀ ਬਾਣਾ, ਗੁਰਮੁਖੀ ਰਹਿਣੀ ਬਹਿਣੀ ਨਾਲ ਸਤਿਜੁਗੀ ਮਹਿਲ ਵਿਚ ਪ੍ਰਵੇਸ਼ ਕਰਾਓ।

## ਸੰਗੀਤ :—

ਗਰੀਬ ਨਿਵਾਜ ਜੀ ਅਜ ਕਲ ਭਾਰਤ ਦੀ ਉਂਘਲਾ ਰਹੀ ਸੰਗੀਤ ਕਲਾ ਨੂੰ ਜਗਾਉਣ ਵਿਚ ਜੁਟ ਗਏ ਹਨ, ਪਹਿਲੇ ਇਹ ਕਲਾ ਕੁਝ ਘਰਾਣਿਆਂ ਤੋਂ ਅਗੇ ਨਿਕਲ ਨਹੀਂ ਸਕਦੀ ਸੀ, ਅੱਜ ਇਨ੍ਹਾਂ ਦੀ ਕ੍ਰਿਪਾ ਸਦਕਾ ਇਹ ਕਲਾ ਜੱਟਾਂ, ਅਰੋੜਿਆਂ,

ਤਰਖਾਣਾਂ, ਸੁਨਿਆਰਿਆਂ ਤੇ ਘੁਮਿਆਰਾਂ ਆਦਿਕਾਂ ਦੇ ਘਰੀਂ ਪਸਾਰਾ ਪਸਾਰ ਰਹੀ ਹੈ।

ਸਤਿਗੁਰੂ ਜੀ ਹਰ ਸਾਲ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸਿਮ੍ਰਤੀ ਵਿਚੋਂ 'ਸਤਿਗੁਰੂ ਪ੍ਰਤਾਪ ਸਿੰਘ ਸੰਗੀਤ ਸੰਮੇਲਨ' 1973 ਤੋਂ ਕਰ ਰਹੇ ਹਨ, ਜਿਸ ਵਿਚ ਉਸਤਾਦ ਵਲੈਤ ਖਾਨ, ਉਸਤਾਦ ਅਮਜਦ ਅਲੀ, ਪੰਡਤ ਕਿਸ਼ਨ ਮਹਾਰਾਜ, ਪੰਡਤ ਸ਼ਾਨਤਾ ਪ੍ਰਸਾਦ, ਪੰਡਤ ਰਾਮ ਨਰਾਇਣ, ਪੰਡਤ ਭੀਮ ਸੈਨ ਜੋਸ਼ੀ, ਪੰਡਤ ਕੁਮਾਰ ਗੰਧਰਵ ਨਾਮਵਰ ਕਲਾਕਾਰਾਂ ਨੂੰ ਨਿਮੰਤਰਣ ਕਰਦੇ ਅਤੇ ਕਲਾਕਾਰਾਂ ਦੇ ਹਰ ਪ੍ਰਕਾਰ ਦੇ ਆਰਾਮ ਦਾ ਧਿਆਨ ਰਖਦੇ ਹਨ ਤੇ ਉਨ੍ਹਾਂ ਨੂੰ ਸੰਤੁਸ਼ਟ ਰਖਦੇ ਹਨ। ਫਿਰ ਅਜ ਕਲ ਸਤਿਗੁਰੂ ਜੀ ਦੀ ਕ੍ਰਿਪਾ ਦੁਆਰਾ ਸ੍ਰੀ ਭੈਣੀ ਸਾਹਿਬ, ਸ੍ਰੀ ਜੀਵਨ ਨਗਰ, ਅੰਮ੍ਰਿਤਸਰ, ਦਿੱਲੀ, ਜੰਮੂ, ਜਲੰਧਰ ਆਦਿ ਥਾਂਵਾਂ ਤੇ ਸੰਗੀਤ ਕੇਂਦਰ ਕਾਇਮ ਕਰਕੇ ਨਵੀਂ ਪੀੜੀ ਨੂੰ ਸ਼ਾਸਤ੍ਰੀ ਸੰਗੀਤ ਵਿਚ ਨਿਪੁੰਨ ਕਰ ਰਹੇ ਹਨ।

ਇਹਨਾਂ ਬੱਚਿਆਂ ਨੇ ਗੁਰਦੁਵਾਰਾ ਮੰਜੀ ਸਾਹਿਬ ਵਿਖੇ ਸ੍ਰੀ ਅੰਮ੍ਰਿਤਸਰ ਦੇ 400 ਸਾਲਾ ਸਮਾਗਮ ਸਮੇਂ ਰਾਤ ਦੇ 12 ਵਜੇ ਦੇ ਲਗਭਗ ਸੰਗੀਤ ਅਰੰਭਿਆ ਤਾਂ ਸੁਤੇ ਹੋਏ ਸਰੋਤੇ ਵੀ ਜਾਗ ਪਏ। ਹੁਣ 1979 ਸਤੰਬਰ ਦੇ ਮਹੀਨੇ ਚੰਡੀਗੜ੍ਹ ਬਾਲ

ਦਿਵਸ ਦੇ ਸੰਬੰਧ ਵਿਚ ਪੰਜਾਬ ਸਰਕਾਰ ਵਲੋਂ ਸੰਗੀਤ ਸੰਮੇਲਨ ਹੋਇਆ ਤਾਂ ਗੁਰਮਤ ਸੰਗੀਤ ਵਿਦਿਆਲਾ ਸ੍ਰੀ ਭੈਣੀ ਸਾਹਿਬ ਦੇ ਵਿਦਿਆਰਥੀਆਂ ਸਭ ਪਾਰਟੀਆਂ ਨੂੰ ਮਾਤ ਪਾ ਕੇ ਪਹਿਲੇ ਦਰਜੇ ਦੀ ਪ੍ਰਾਪਤੀ ਕੀਤੀ। ਸ੍ਰੀ ਹਾਥੀ ਸਾਹਿਬ ਗਵਰਨਰ ਨੇ ਇਨਾਮ ਦੇਂਦਿਆਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਉਪਮਾ ਕੀਤੀ। ਆਪ ਜੀ ਗੁਰੂ ਘਰ ਦੀ ਪ੍ਰੰਪਰਾ ਨੂੰ ਮੁਖ ਰਖਦਿਆਂ ਤਾਂਤੀ ਸਾਜ਼ਾਂ ਤੇ ਕੀਰਤਨ ਕਰਨ ਨੂੰ ਉਤਸ਼ਾਹ ਦੇ ਰਹੇ ਹਨ। ਵਾਜੇ ਨਾਲ ਕੀਰਤਨ ਨੂੰ ਪਸੰਦ ਨਹੀਂ ਕਰਦੇ। ਕੁਝ ਬੱਚੇ ਤਾਰ ਸ਼ਹਿਨਾਈ ਵਿਚ ਇਤਨੇ ਉਸਤਾਦ ਹੋ ਗਏ ਹਨ ਕਿ ਉਹ ਉਡਾਰੀਆਂ ਮਾਰਕੇ ਬਦੇਸ਼ਾਂ ਵਿਚ ਸਰੋਤਿਆਂ ਨੂੰ ਮੋਹਿਤ ਕਰ ਰਹੇ ਹਨ।

## ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਨਮਿਤ ਪਾਠ :—

ਸਤਿਗੁਰੂ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਗੱਦੀ ਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਉਪਰੰਤ 1959 ਈ: ਵਿਚ ਬੈਠਦਿਆਂ ਹੀ ਸਤਿਗੁਰੂ ਜੀ ਦੇ ਪਾਏ ਪੂਰਨਿਆਂ ਤੇ ਚਲਣ ਤੇ ਚਲਾਉਣ ਵਿਚ ਜੁਟ ਪਏ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਤਿਗੁਰੂ

ਰਾਮ ਸਿੰਘ ਜੀ ਦੇ ਦਰਸ਼ਨਾਂ ਨਮਿਤ ਲੱਖਾਂ ਪਾਠ ਤੇ ਹਜ਼ਾਰਾਂ ਅਖੰਡ ਪਾਠ ਕਰਵਾਏ, ਸਤਿਗੁਰੂ ਜੀ ਨੇ 1970 ਵਿਚ ਸਤਿਗੁਰੂ ਪ੍ਰਦੇਸ਼ ਗਮਨ ਸ਼ਤਾਬਦੀ ਸਮੇਂ ਤੋਂ ਸਵਾ ਲੱਖ ਪਾਠਾਂ ਦਾ ਅਰੰਭ ਕਰ ਦਿਤਾ। ਜਿਸਦਾ ਭੋਗ 1974 ਵਿਚ ਸੰਤ ਨਗਰ ਦੇ ਪ੍ਰਯੋਗ ਸਮੇਂ ਪਾਇਆ। ਉਸ ਤੋਂ ਉਪਰੰਤ ਮੁੜ 1975 ਵਿਚ ਸਵਾ ਲੱਖ ਪਾਠਾਂ ਦੀ ਲੜੀ ਤੋਰ ਦਿਤੀ ਜੇਹੜੀ ਅਜੇ ਤਕ ਚਲ ਰਹੀ ਹੈ। ਇਹਨਾਂ ਕਾਰਜਾਂ ਦੀ ਵਿਸ਼ੇਸ਼ਤਾ ਇਹ ਹੈ ਕਿ ਅਜਿਹੇ ਮਹਾਨ ਕੰਮ ਵਾਸਤੇ ਸਵਾਏ ਦਸਾਂ ਨਵਾਂ ਦੀ ਕਿਰਤ ਕਰਨ ਵਾਲੇ ਨਾਮਧਾਰੀਆਂ ਦੇ ਕਿਸੇ ਹੋਰ ਪਾਸੋਂ ਮਾਇਆ ਪ੍ਰਵਾਨ ਨਹੀਂ ਕੀਤੀ ਜਾਂਦੀ।

ਸਾਹਿਤ ਪ੍ਰਚਾਰ :—

ਸਤਿਗੁਰੂ ਰਾਮ ਸਿੰਘ ਜੀ ਦੇ ਸੰਦੇਸ਼ ਨੂੰ ਘਰ ਘਰ ਤਕ ਪਹੁੰਚਾਉਣ ਹਿਤ ਸਤਿਜੁਗ 67 ਸਾਲ ਤੋਂ ਸੇਵਾ ਕਰਦਾ ਚਲਾ ਆ ਰਿਹਾ ਹੈ, ਪਰ ਸਮੇਂ ਦੀ ਤ੍ਰਿਖੀ ਚਾਲ ਕਾਰਨ 'ਨਵੇਂ ਹਿੰਦੁਸਤਾਨ' ਦੀ ਭਰਪੂਰ ਸਹਾਇਤਾ ਕੀਤੀ ਮਾਸਿਕ 'ਵਰਿਆਮ' ਉਚਾਇਆ ਤੇ ਛੇ ਮਾਸਕ 'ਨਿਰੀਖਿਅਕ' ਨੂੰ ਪੂਰਾ ਪੂਰਾ ਉਤਸ਼ਾਹ ਬਖਸ਼ ਰਹੇ ਹਨ। ਇਸ ਸਮੇਂ ਅਨੇਕਾਂ ਪੁਸਤਕਾਂ ਬਾਜ਼ਾਰ ਵਿਚ ਆ ਗਈਆਂ ਹਨ।

## ਨਵ ਉਸਾਰੀ :—

ਆਪ ਜੀ ਨੇ 1973 ਵਿਚ ਨਵ-ਉਸਾਰੀ ਵਲ ਧਿਆਨ ਦਿਤਾ ਤੇ ਸ੍ਰੀ ਭੈਣੀ ਸਾਹਿਬ ਵਿਚ ਆਏ ਗਏ ਤੇ ਸੇਵਾਦਾਰਾਂ ਲਈ ਪਕੇ ਕਮਰੇ ਬਣਵਾ ਦਿਤੇ। ਇਸ਼ਨਾਨ ਕਰਨ ਲਈ ਗੁਸਲਖਾਨੇ ਤੇ ਜੰਗਲ ਜਾਣ ਲਈ ਟੱਟੀਆਂ ਦਾ ਪ੍ਰਬੰਧ ਕਰਵਾ ਦਿਤਾ ਹੈ। ਮਸਤਾਨਗੜ੍ਹ ਦੀ ਦਲਦਲੀ ਧਰਤੀ ਨੂੰ ਆਬਾਦ ਕਰਵਾ ਇਕ ਮਾਰਡਨ ਢੰਗ ਦੀ ਕੋਠੀ ਬਣਵਾ ਦਿਤੀ ਹੈ। ਸ੍ਰੀ ਜੀਵਨ ਨਗਰ ਦੇ ਇਲਾਕੇ ਵਿਚ ਪੱਕੀਆਂ ਸੜਕਾਂ ਦਾ ਜਾਲ ਵਿਛਾਕੇ ਆਵਾਜਾਈ ਨੂੰ ਸੁਖਾਲਾ ਬਣਾ ਦਿਤਾ ਹੈ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਭਵਨ 228/184 ਦੀ ਸ੍ਰੀ ਭੈਣੀ ਸਾਹਿਬ ਉਸਾਰੀ ਹੋ ਰਹੀ ਹੈ, ਜਿਹੜਾ ਦੇਸ਼ ਭਰ ਵਿਚ ਖਾਸ ਇਮਾਰਤਾਂ ਵਿਚੋਂ ਗਿਣਿਆ ਜਾਵੇਗਾ। ਇਸ ਦੇ ਨਾਲ ਨਾਲ ਥਾਈਲੈਂਡ, ਅਫਰੀਕਾ, ਯੂ.ਕੇ. ਆਦਿ ਵਿਚ ਨਾਮਧਾਰੀ ਭਵਨ ਬਨਾਉਣ ਦੀ ਸੰਗਤਾਂ ਨੂੰ ਪ੍ਰੇਰਨਾ ਕਰ ਰਹੇ ਹਨ। ਇਸੇ ਤਰ੍ਹਾਂ ਖੇਤੀਵਾੜੀ ਤੇ ਪਸ਼ੂ ਧਨ ਵਲ ਉਚੇਚਾ ਧਿਆਨ ਹੈ। ਅੰਗੂਰੀ ਖੇਤੀ, ਬਾਗ-ਬਾਨੀ ਲਈ ਬੜਾ ਉਤਸ਼ਾਹ ਹੈ। ਅਨਾਰਾਂ ਨਾਲ ਬੇਹੰਗਮ ਗੜ੍ਹ ਨੂੰ ਸ਼ਿੰਗਾਰਿਆ ਜਾ ਰਿਹਾ ਹੈ। ਫਸਲਾਂ ਵਾਸਤੇ ਰਸਾਇਣਕ ਖਾਦ ਦੀ ਸਖਤ ਮਨਾਈ

ਹੈ ਤੇ ਗੋਹੇ ਖਾਦ ਦੀ ਹੌਸਲਾ ਅਫਜਾਈ ਕਰਦੇ ਹਨ।

### ਪ੍ਰਾਕ੍ਰਿਤਕ ਚਕਿਤਸਾ :—

ਇਸ ਭਿਆਨਕ ਕਲਜੁਗ ਦੇ ਸਮੇਂ ਅਸੁਰੀ ਤਾਕਤਾਂ ਦਾ ਜ਼ੋਰ ਹੈ, ਮਗਰ ਸਤਿਗੁਰੂ ਜੀ ਉਹਨਾਂ ਅਦੈਵੀ ਸ਼ਕਤੀਆਂ ਦੀ ਕੰਢ ਲਾਉਣ ਵਾਸਤੇ ਜਤਨਸ਼ੀਲ ਹਨ, ਜਿਥੇ ਹੋਰ ਰਿਸ਼ੀਆਂ ਮੁਨੀਆਂ ਦੀ ਪਰੰਪਰਾ ਨੂੰ ਕਾਇਮ ਰਖਣ ਹਿਤ ਦਿਲਚਸਪੀ ਲੈ ਰਹੇ ਹਨ, ਉਸਦੇ ਨਾਲ ਹੀ ਸਰੀਰਕ ਤੰਦਰੁਸਤੀ ਵਾਸਤੇ ਵੈਦਿਕ ਅਥਵਾ ਪ੍ਰਾਕ੍ਰਿਤਕ ਚਕਿਤਸਾ ਨੂੰ ਪਸੰਦ ਕਰਦੇ ਹਨ।

### ਖੇਡ ਪਸਾਰਨ :—

ਇਹਨਾਂ ਨੇ ਸ੍ਰੀ ਜੀਵਨ ਨਗਰ ਦੇ ਇਲਾਕੇ ਲੋਕਾਂ ਵਿਚ ਭਰਾਤਰੀ ਭਾਵ ਪੈਦਾ ਕਰਨ ਖਾਤਰ ਸ੍ਰੀ ਗੁਰੂ ਹਰੀ ਸਿੰਘ ਮਹਾਂ ਵਿਦਿਆਲੇ ਵਿਚ ਬਲਾਕ ਲੈਵਲ ਤਕ ਟੂਰਨਾਮੈਂਟ ਚਾਲੂ ਕਰਵਾਇਆ ਜਿਹੜਾ ਹੌਲੀ ਹੌਲੀ ਡਿਸਟ੍ਰਿਕਟ ਲੈਵਲ ਤੇ ਭਾਰਤ ਪੱਧਰ ਤਕ ਪੁਜ ਗਿਆ। ਇਹਨਾਂ ਖੇਡਾਂ ਵਿਚ ਟੂਰਨਮੈਂਟਾਂ ਨਾਲੋਂ ਅਨੋਖੀ ਗੱਲ ਇਹ ਹੈ ਕਿ ਟੂਰਨਾਮੈਂਟ ਦੇ ਸਮੇਂ ਖਿਡਾਰੀਆਂ ਆਦਿ ਨੂੰ ਲੰਗਰ ਆਦਿ ਸਤਿਗੁਰੂ ਜੀ

ਵਲੋਂ ਮਿਲਦਾ ਹੈ।

ਸ੍ਰੀ ਗੁਰੂ ਹਰੀ ਸਿੰਘ ਮਹਾਂ ਵਿਦਿਆਲੇ ਦੀ ਟੀਮ ਉੱਚ ਪੱਧਰ ਦੇ ਖਿਡਾਰੀਆਂ ਤੇ ਮੰਨੀਆਂ ਪਰਮੰਨੀਆਂ ਹਸਤੀਆਂ ਦੀ ਤਵੱਜਾ ਦਾ ਕੇਂਦਰ ਉਸ ਵੇਲੇ ਬਣੀ ਜਦ ਵਿਦਿਆਲੇ ਦੇ ਜੂਨੀਅਰ ਨਹਿਰੂ ਹਾਕੀ ਟੂਰਨਾਮੈਂਟ ਵਿਚ ਹਰਿਆਣੇ ਵਲੋਂ 75-76 ਵਿਚ ਭਾਗ ਲਿਆ ਤੈ ਵਡੇ ਖਿਡਾਰੀਆਂ ਪਾਸੋਂ ਸ਼ਾਬਾਸ਼ ਪ੍ਰਾਪਤ ਕੀਤੀ। ਵਿਦਿਆਲੇ ਦੇ ਖਿਡਾਰੀਆਂ ਨੇ ਆਪਣੇ ਪ੍ਰਾਂਤ ਹਰਿਆਣੇ ਦੀ ਸ਼ੁਹਰਤ ਨੂੰ ਨੈਸ਼ਨਲ ਚੈਂਪੀਅਨ ਸ਼ਿਪ 1975 ਵਿਚ ਬੈਲਗਾਮ ਵਿਖੇ ਖੇਡ ਕੇ ਚਾਰ ਚੰਨ ਲਾਏ।

ਵਿਦਿਆਲੇ ਦੇ ਖਿਡਆਰੀਆਂ ਨੇ ਹੋਰ ਛਾਲ ਮਾਰੀ ਜਦ ਹਰਿਆਣੇ ਦੀ ਟੀਮ ਨੇ 1976 ਵਿਚ ਠਾਕੁਰ ਉਦੇ ਸਿੰਘ ਦੀ ਕਮਾਨ ਹੇਠਾਂ ਮਦਰਾਸ ਵਿਚ ਜੂਨੀਅਰ ਕੌਮੀ ਹਾਕੀ ਚੈਂਪੀਅਨਸ਼ਿਪ ਖਾਤਰ ਸਟੇਟ ਵਲੋਂ ਫੰਡ ਦੇ ਥੁੜ ਕਾਰਨ, ਸਤਿਗੁਰੂ ਜਗਜੀਤ ਸਿੰਘ ਜੀ ਪਾਸੋਂ ਮਾਲੀ ਸਹਾਇਤਾ ਪ੍ਰਾਪਤ ਕਰ ਖੇਡ ਖੇਡੀ ਤੇ ਹਰਿਆਣੇ ਪ੍ਰਾਂਤ ਨੂੰ ਹੋਰ ਚਮਕਾਇਆ ਤੇ ਸਾਲ 1915 ਵਿਚ 15 ਸਾਲਾਂ ਦੀ ਉਮਰ ਦੇ ਬੱਚਿਆਂ ਦੇ ਮੁਕਾਬਲੇ ਵਿਚ ਭਾਰਤ ਦੀ ਉਮਰ ਦੇ ਬੱਚਿਆਂ ਦੇ ਮੁਕਾਬਲੇ ਵਿਚ ਭਾਰਤ ਦੀ ਚੈਂਪੀਅਨਸ਼ਿਪ ਜਲੰਧਰ ਵਿਚ ਪ੍ਰਾਪਤ ਕੀਤੀ।

ਕੂਕੇ ਖਿਡਾਰੀਆਂ ਦੀ ਵਿਲੱਖਣਤਾ ਇਹ ਹੈ ਕਿ ਇਹ ਸ਼ੇਰਾਂ ਦੇ ਬੱਚੇ ਚਿੱਟੇ ਬਸਤਰ ਰਖਦੇ ਹਨ ਤੇੜ ਕਛਹਿਰਾ ਤੇ ਸਿਰ ਤੇ ਸਿਧੀ ਦਸਤਾਰ, ਇਹ ਪਕੇ ਵੈਸ਼ਨੋ ਹਨ, ਇਥੋਂ ਤਕ ਕਿ ਚਾਹ ਦੀ ਵਰਤੋਂ ਕਰਨੋਂ ਵੀ ਸੰਕੋਚ ਕਰਦੇ ਹਨ।

ਗਰੀਬ ਨਿਵਾਜ਼ ਜੀ ਇਸੇ ਵਾਸਤੇ ਆਖਿਆ ਜਾਂਦਾ ਹੈ ਕਿ ਇਹ ਗਰੀਬਾਂ ਅਨਾਥਾਂ ਦਾ ਹਰ ਸਮੇਂ ਖਿਆਲ ਰਖਦੇ ਹਨ। ਆਪ ਨੇ ਸ੍ਰੀ ਜੀਵਨ ਨਗਰ ਵਿਚ ਇਕ ਬਿਰਧ ਸ਼ਾਲਾ ਕਾਇਮ ਕੀਤੀ ਸੀ। ਅਜ ਇਹ ਬਿਰਧ ਸ਼ਾਲਾ ਸ੍ਰੀ ਭੈਣੀ ਸਾਹਿਬ ਹੈ। (ਜਿਸ ਦਾ ਮੁਖ ਸੇਵਾਦਾਰ ਗੁਰਦੇਵ ਸਿੰਘ ਹੈ) ਜਿਸ ਵਿਚ 80, 90 ਅਤੇ 100 ਸਾਲ ਤਕ ਦੇ ਬਿਰਧਾਂ ਦੀ ਸੇਵਾ ਹੋ ਰਹੀ ਹੈ।

ਪੁਰਾਣੇ ਸਮਿਆਂ ਵਿਚ ਗੁਰੂ ਸਾਹਿਬਾਨ ਚੰਗੇ ਕਾਰਕੁਨਾਂ ਨੂੰ ਖੁਸ਼ੀਆਂ ਬਖਸ਼ਿਆ ਕਰਦੇ ਸਨ। ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮੁਕਤਸਰ ਦੀ ਜੰਗ ਉਪਰੰਤ ਸ਼ਹੀਦ ਸਿੰਘਾਂ ਨੂੰ (ਪੰਜ ਹਜ਼ਾਰੀ), (ਦਸ ਹਜਾਰੀ), (ਤੀਸ ਹਜ਼ਾਰੀ) ਕਹਿ ਕੇ ਨਿਵਾਜਿਆ। ਆਪ ਸੇਵਕਾਂ ਨੂੰ "ਪੰਥ ਰਤਨ" "ਨਿਸ਼ਕਾਮ ਸੇਵਕ" "ਗਿਆਨ ਮਾਰਗ" ਅਤੇ "ਕਵੀ ਭੂਸ਼ਨ" ਆਦਿ ਦੀ ਉਪਾਦੀ ਬਖਸ਼ਣ ਪਰੰਪਰਾ ਚਾਲੂ ਕਰ ਦਿੱਤੀ ਹੈ।

ਆਪ ਦੇਸ਼ ਬਦੇਸ਼ਾਂ ਦਾ ਦੌਰਾ ਕਰਦਿਆਂ ਪਰਾਣੀ ਮਾਤ੍ਰ ਵਿਚ ਇਹ ਰੁਚੀ ਪੈਦਾ ਕਰ ਰਹੇ ਹਨ ਕਿ ਉਹ ਮਾਸ, ਸ਼ਰਾਬ, ਚੋਰੀ, ਯਾਰੀ, ਠੱਗੀ ਦਾ ਤਿਆਗ ਕਰ, ਨਾਮ ਸਿਮਰਨ ਕਰਦਿਆਂ ਲੋੜਵੰਦਾਂ ਦੇ ਦੁਖ ਸੁਖ ਵਿਚ ਹਿੱਸਾ ਲੈਂਦਿਆਂ ਰਾਮ ਰਾਜ ਵਿਚ ਪ੍ਰਵੇਸ਼ ਕਰਨ।

